11/VS

# ਜਮਾਤ ਅਹਿਮਦੀਆ

ਦੇ

# ਸੰਖੇਪ ਹਾਲਾਤ

# جماعت احمدیہ کے مختصر حالات

1851

ਪ੍ਰਕਾਸ਼ਕ

**ਮਿਰਜ਼ਾ ਵਸੀਮ ਅਹਿਮਦ**

ਨਾਜ਼ਿਰ ਦਾਅਵਤੋ-ਤਬਲੀਗ

ਕਾਦੀਆਨ (ਪੰਜਾਬ)

Digitized by Panjab Digital Library | www.panjabdigilib.org

# ਜਮਾਤ ਅਹਿਮਦੀਆ

ਦੇ

# ਸੰਖੇਪ ਹਾਲਾਤ

# جماعت احمدیہ کے مختصر حالات

ਪ੍ਰਕਾਸ਼ਕ

ਮਿਰਜ਼ਾ ਵਸੀਮ ਅਹਿਮਦ

ਨਾਜ਼ਿਰ ਦਾਅਵਤੋ-ਤਬਲੀਗ਼

ਕਾਦੀਆਨ (ਪੰਜਾਬ)

Digitized by Panjab Digital Library | www.panjabdigilib.org

ਦੂਜੀ ਵਾਰ : ਜੂਨ ੧੯੯੮

ਤਾਦਾਦ : ੫੦੦੦

ਪ੍ਰਕਾਸ਼ਕ : ਮਿਰਜ਼ਾ ਵਸੀਮ ਅਹਿਮਦ
ਨਾਜ਼ਿਰ ਦਾਅਵਤੋ-ਤਬਲੀਗ਼
ਕ਼ਾਦੀਆਨ

ਪ੍ਰਿੰਟਰ : ਤੇਜਾ ਸਿੰਘ ਸੇਠੀ,
ਤੇਜ ਪ੍ਰਿੰਟਿੰਗ ਪ੍ਰੈਸ,
ਕਟੜਾ ਸ਼ੇਰ ਸਿੰਘ, ਅੰਮ੍ਰਿਤਸਰ

Digitized by Panjab Digital Library | www.panjabdigilib.org

بِسْمِ اللّٰهِ الرَّحْمٰنِ الرَّحِيْمِ
نَحْمَدُهٗ وَنُصَلِّیْ عَلٰی رَسُوْلِهِ الْکَرِیْمِ

# ਜਮਾਤ ਅਹਿਮਦੀਆ
## ਦੇ
# ਸੰਖੇਪ ਹਾਲਾਤ

ਜਮਾਤ ਅਹਿਮਦੀਆ ਵਰਤਮਾਨ ਜੁਗ ਦੀ ਇਕ ਜੀਊਂਦੀ ਜਾਗਦੀ ਤੇ ਜਥੇਬੰਦ ਧਾਰਮਿਕ ਸੰਸਥਾ ਹੈ। ਇਹ ੧੯ਵੀਂ ਸਦੀ ਦੇ ਅੰਤਲੀ ਦਿਨੀਂ ਹੋਂਦ ਵਿਚ ਆਈ ਸੀ। ਇਸ ਦੀ ਨੀਂਹ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਸਾਹਿਬ ਕਾਦੀਆਨੀ (ਜਨਮ ੧੮੩੫ ਕਾਲ ਮਹਾਰਾਜਾ ਰਣਜੀਤ ਸਿੰਘ) ਨੇ ੧੮੮੯ ਵਿਚ ਪ੍ਰਭੂ ਦੀ ਆਗਿਆ ਦੇ ਆਧਾਰ ਤੇ ਰੱਖੀ ਸੀ। ਹਜ਼ਰਤ ਮਿਰਜ਼ਾ ਸਾਹਿਬ ਨੇ ਆਪਣੇ ਦਾਅਵੇ ਦਾ ਐਲਾਨ ਜਿਨ੍ਹਾਂ ਸ਼ਬਦਾਂ ਦੁਆਰਾ ਕੀਤਾ ਉਨ੍ਹਾਂ ਦਾ ਉਲਥਾ ਹੇਠ ਦਿੱਤਾ ਜਾਂਦਾ ਹੈ :—

"ਪ੍ਰਭੂ ਨੇ ਮੈਨੂੰ ਹੁਕਮ ਦਿੱਤਾ ਹੈ ਕਿ ਨਿਮਰਤਾ, ਹਲੀਮੀ ਅਤੇ ਆਜਜ਼ੀ ਨਾਲ ਲੋਕਾਂ ਦਾ ਧਿਆਨ ਉਸ ਪ੍ਰਭੂ ਵਲ ਫੇਰਾਂ, ਜੋ ਸੱਚਾ, ਅਨਾਦੀ ਤੇ ਅਜਿਹਾ ਹੈ ਕਿ ਜਿਸ ਵਿਚ ਕੋਈ ਤਬਦੀਲੀ ਨਹੀਂ ਆਉਂਦੀ, ਉਹ ਪੂਰਨ ਪਵਿੱਤਰਤਾ, ਪੂਰਨ ਗਿਆਨ, ਪੂਰਨ ਰਹਿਮ, ਪੂਰਨ ਇਨਸਾਫ਼ ਕਰਦਾ ਹੈ। ਇਸ ਅੰਧਕਾਰ ਦੇ ਸਮੇਂ ਮੈਂ ਹੀ ਇਕ ਪ੍ਰਕਾਸ਼ (ਨੂਰ) ਹਾਂ। ਜੋ ਮੇਰੀ ਪੈਰਵੀ ਕਰਦਾ ਹੈ ਉਹ

1857



Digitized by Panjab Digital Library | www.panjabdigilib.org

ਓਹਨਾਂ ਟੋਇਆਂ ਅਤੇ ਖਾਈਆਂ ਤੋਂ ਬਚਾਇਆ ਜਾਵੇਗਾ, ਜੋ ਸ਼ੈਤਾਨ ਨੇ ਅੰਨ੍ਹੇਰੇ ਵਿਚ ਚਲਣ ਵਾਲਿਆਂ ਲਈ ਤਿਆਰ ਕਰ ਰੱਖੀਆਂ ਹਨ। ਮੈਨੂੰ ਉਸ ਪ੍ਰਭੂ ਨੇ ਭੇਜਿਆ ਹੈ, ਤਾਂ ਜੋ ਮੈਂ ਸ਼ਾਂਤੀ ਅਤੇ ਹਲੀਮੀ ਨਾਲ ਸਾਰੇ ਜਗ ਦੇ ਲੋਕਾਂ ਨੂੰ ਪ੍ਰਭੂ ਦਾ ਸੱਦਾ ਦੇਵਾਂ, ਅਤੇ ਮੁਸਲਮਾਨਾਂ ਦੀਆਂ ਆਚਰਨਕ ਹਾਲਤਾਂ ਨੂੰ ਸੁਧਾਰਾਂ ਅਤੇ ਮੈਨੂੰ ਉਸ ਨੇ ਸੱਚਾਈ ਦੇ ਖੋਜੀਆਂ ਦੀ ਤਸੱਲੀ ਲਈ ਅਕਾਸ਼ੀ ਚਮਤਕਾਰ ਵੀ ਬਖਸ਼ੇ ਹਨ। ਅਤੇ ਮੇਰੀ ਪ੍ਰੋੜ੍ਹਤਾ ਲਈ ਅਦਭੁਤ ਕਰਤਬ ਵੀ ਦਿਖਾਏ ਹਨ, ਗ਼ੈਬ ਦੀਆਂ ਗੱਲਾਂ ਅਤੇ ਭਵਿੱਖਤ ਦੇ ਭੇਤ ਜਿਹੜੇ ਪ੍ਰਭੂ ਦੀਆਂ ਪੁਸਤਕਾਂ ਦੇ ਆਧਾਰ ਤੇ ਸੱਚਿਆਂ ਦੀ ਸੱਚਾਈ ਪਰਖਣ ਲਈ, ਅਸਲੀ ਕਸੌਟੀ ਹਨ, ਮੇਰੇ ਉੱਤੇ ਖੋਲ੍ਹੇ ਹਨ। ਪਵਿੱਤਰ ਵਿੱਦਿਆ ਅਤੇ ਗਿਆਨ ਮੈਨੂੰ ਬਖਸ਼ੇ ਹਨ। ਏਹੀ ਕਾਰਨ ਹੈ ਕਿ ਓਹਨਾਂ ਪ੍ਰਾਣੀਆਂ ਨੇ ਮੇਰੇ ਨਾਲ ਦੁਸ਼ਮਣੀ ਕੀਤੀ ਹੈ, ਜੋ ਸੱਚਾਈ ਨੂੰ ਨਹੀਂ ਚਾਹੁੰਦੇ। ਪਰ ਮੈਂ ਚਾਹੁੰਦਾ ਹਾਂ ਕਿ ਆਪਣੇ ਬਲ ਅਨੁਸਾਰ ਮਨੁੱਖ ਜਾਤੀ ਦੀ ਹਮਦਰਦੀ ਕਰਾਂ।" (ਮਸੀਹ ਹਿੰਦੁਸਤਾਨ ਮੇਂ, ਪੰਨਾ ੧੧)

ਇਕ ਹੋਰ ਥਾਂ ਆਪ ਇਉਂ ਫ਼ਰਮਾਉਂਦੇ ਹਨ :—

"ਉਹ ਕੰਮ ਜਿਸ ਲਈ ਪ੍ਰਭੂ ਨੇ ਮੈਨੂੰ ਖੜਾ ਕੀਤਾ ਹੈ, ਉਹ ਇਹ ਹੈ ਕਿ ਪ੍ਰਭੂ ਤੇ ਉਸ ਦੀ ਰਚਨਾ ਵਿਚਾਲੇ ਜੋ ਦੂਰੀ ਅਤੇ ਬੇਧਿਆਨੀ ਪੈਦਾ ਹੋ ਚੁਕੀ ਹੈ, ਉਸ ਨੂੰ ਦੂਰ ਕਰਕੇ ਪ੍ਰੇਮ ਭਰਿਆ ਅਤੇ ਸੁੱਚਾ ਸੰਬੰਧ ਪੈਦਾ ਕਰਾਂ, ਅਤੇ ਸੱਚਾਈ ਦੇ ਪਰਗਟਾਵੇ ਨਾਲ ਧਾਰਮਿਕ ਯੁਧਾਂ ਨੂੰ ਸਮਾਪਤ ਕਰਕੇ ਸੁਲਹ ਦੀ ਨੀਂਹ ਰੱਖਾਂ, ਅਤੇ ਧਾਰਮਿਕ ਸੱਚਾਈਆਂ ਜਿਹੜੀਆਂ ਸੰਸਾਰ ਦੀਆਂ ਅੱਖਾਂ ਤੋਂ ਉਹਲੇ ਹੋ ਚੁਕੀਆਂ ਹਨ ਓਹਨਾਂ ਨੂੰ ਜ਼ਾਹਰ ਕਰਾਂ, ਅਤੇ ਰੂਹਾਨੀਅਤ, ਜੋ ਮਨੋਕਾਮਨਾਵਾਂ ਦੇ ਹਨੇਰਿਆਂ ਹੇਠ ਦੱਬੀ ਜਾ ਚੁਕੀ ਹੈ, ਉਸ ਦਾ ਚਮਤਕਾਰਾ ਦਿਖਾਵਾਂ, ਅਤੇ ਪ੍ਰਭੂ ਦੀਆਂ ਸ਼ਕਤੀਆਂ ਜੋ ਮਨੁੱਖ ਵਿਚ ਪ੍ਰਵੇਸ਼ ਹੋ ਕੇ ਪ੍ਰਾਰ-



Digitized by Panjab Digital Library | www.panjabdigilib.org

ਥਨਾਵਾਂ ਜਾਂ ਧਿਆਨ ਦੇ ਸਦਕੇ ਪਰਗਟ ਹੁੰਦੀਆਂ ਹਨ, ਓਹਨਾਂ ਨੂੰ ਕੇਵਲ ਕਥਨੀ ਨਾ ਰਹਿਣ ਦਿਆਂ; ਸਗੋਂ ਓਹਨਾਂ ਨੂੰ ਕਰਨੀ ਦੇ ਰੂਪ ਵਿਚ ਪਰਗਟਾਵਾਂ । ਸਭ ਤੋਂ ਵੱਧ ਕੇ ਇਹ ਕਿ ਪ੍ਰਭੂ ਦੀ ਨਿਰੋਲ ਤੇ ਪ੍ਰਕਾਸ਼ਮਈ ਤੌਹੀਦ, ਜੋ ਹਰ ਪ੍ਰਕਾਰ ਦੇ ਸ਼ਿਰਕ ਤੋਂ ਖ਼ਾਲੀ ਹੈ, ਅਤੇ ਅਜ ਕਲ ਮਿਟ ਚੁਕੀ ਹੈ, ਉਸ ਨੂੰ ਜਨਤਾ ਵਿਚ ਸਦੈਵੀ ਤੌਰ ਤੇ ਸਥਾਪਨ ਕਰ ਦਿਆਂ। ਇਹ ਸਭ ਕੁਝ ਮੇਰੀ ਸ਼ਕਤੀ ਨਾਲ ਨਹੀਂ ਹੋਵੇਗਾ; ਸਗੋਂ ਉਸ ਪ੍ਰਭੂ ਦੀ ਸ਼ਕਤੀ ਸਦਕੇ ਹੋਵੇਗਾ, ਜੋ ਅਕਾਸ਼ ਤੇ ਪਤਾਲ ਦਾ ਪ੍ਰਭੂ ਹੈ।

(ਲੈਕਚਰ ਇਸਲਾਮ, ਪੰਨਾ ੩੪)

ਇਥੇ ਇਹ ਦਸ ਦੇਣਾ ਜ਼ਰੂਰੀ ਹੈ ਕਿ ਜਿਵੇਂ ਸ੍ਰੀ ਦਸਮ ਗ੍ਰੰਥ ਵਿਚ ਇਹ ਸਿੱਧਾਂਤ ਪੇਸ਼ ਕੀਤਾ ਗਿਆ ਹੈ ਕਿ :—

ਜਬ ਜਬ ਹੋਤ ਅਰਿਸ਼ਟ ਅਪਾਰਾ।
ਤਬ ਤਬ ਦੇਹ ਧਰਤ ਅਵਤਾਰਾ।

(ਸ੍ਰੀ ਦਸਮ ਗ੍ਰੰਥ)

ਇਸੇ ਤਰ੍ਹਾਂ ਆਦਿ ਗ੍ਰੰਥ ਵਿਚ ਹੈ :—

ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥

(ਆਦਿ ਗ੍ਰੰਥ)

ਅਰਥਾਤ:—

ਜਦ ਕਦੇ ਵੀ ਲੋਕ ਪ੍ਰਭੂ ਤੋਂ ਆਪਣਾ ਸੰਬੰਧ ਤੋੜ ਕੇ ਭੈੜੇ ਕੰਮਾਂ ਵਿੱਚ ਫਸ ਜਾਂਦੇ ਹਨ, ਤਾਂ ਅਵਤਾਰ ਪਰਗਟ ਹੁੰਦਾ ਹੈ। ਵਰਤਮਾਨ ਕਾਲ ਵਿਚ ਜੋ ਅਧਰਮ ਅਤੇ ਪਾਪਾਂ ਨਾਲ ਭਰਿਆ ਹੋਇਆ ਹੈ ਕਿਸੇ ਸੁਧਾਰਕ ਜਾਂ ਗੁਰੂ ਦਾ ਆਉਣਾ ਲੋੜੀਂਦਾ ਸੀ। ਇਸ ਬਾਰੇ ਭਿੰਨ ਭਿੰਨ ਧਰਮਾਂ ਵਿਚ ਆਉਣ ਵਾਲੀ



Digitized by Panjab Digital Library | www.panjabdigilib.org

ਮਹਾਨ ਸੁਧਾਰਕ ਵਿਅਕਤੀ ਦੇ ਸਮੇਂ ਦੇ ਜੋ ਚਿਨ੍ਹ ਦੱਸੇ ਗਏ ਹਨ, ਉਹ ਸਾਡੇ ਸਮੇਂ ਵਿਚ ਪਾਏ ਜਾਂਦੇ ਹਨ। ਭਾਵੇਂ ਇਸ ਅਧਰਮੀ ਸਮੇਂ ਦੇ ਸੁਧਾਰਕ ਦਾ ਨਾਂ ਭਿੰਨ ਭਿੰਨ ਧਰਮਾਂ ਵਿਚ ਵੱਖੋ ਵੱਖ ਹੈ, ਪਰ ਏਹਨਾਂ ਚਿੰਨ੍ਹਾਂ ਤੋਂ ਇਹ ਪਰਗਟ ਹੁੰਦਾ ਹੈ ਕਿ ਵੱਖੋ ਵੱਖ ਨਾਵਾਂ ਨਾਲ ਇੱਕੋ ਇਕ ਵਿਅਕਤੀ ਨੇ ਪਰਗਟ ਹੋਣਾ ਸੀ। ਨਿਰਸੰਦੇਹ ਜ਼ਰਤਸ਼ਤੀਆਂ ਨੇ ਉਸ ਦਾ ਨਾਂ ਮੂਸੀਓ-ਦਰ-ਬਹਿਮੀ ਰੱਖਿਆ, ਈਸਾਈਆਂ ਤੇ ਮੁਸਲਮਾਨਾਂ ਨੇ ਇਸ ਆਉਣ ਵਾਲੀ ਵਿਅਕਤੀ ਨੂੰ ਮਸੀਹ-ਮੌਊਦ ਜਾਂ ਮਹਿਦੀ-ਮੌਊਦ ਦਾ ਨਾਂ ਦਿੱਤਾ, ਅਤੇ ਹਿੰਦੂਆਂ ਨੇ ਇਸ ਦਾ ਨਾਂ ਨਿਹ ਕਲੰਕ ਅਵਤਾਰ ਰੱਖਿਆ। ਸਿੱਖਾਂ ਦੀਆਂ ਪਵਿੱਤਰ ਪੁਸਤਕਾਂ ਵਿਚ ਇਸ ਦਾ ਨਾਂ ਪਰਗਨੇ ਵਟਾਲੇ ਦਾ ਗੁਰੂ ਰੱਖਿਆ ਗਿਆ। ਪਰ ਵਾਸਤਵ ਵਿਚ ਇਹ ਇਕ ਹੀ ਵਿਅਕਤੀ ਸੀ, ਜਿਸ ਨੇ ਸਾਰੇ ਧਰਮਾਂ ਦੇ ਸੁਧਾਰ ਲਈ ਆਉਣਾ ਸੀ। ਸੋ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਸਾਹਿਬ ਜੀ ਮਹਾਰਾਜ ਕਾਦੀਆਨੀ ਦੇ ਰੂਪ ਵਿਚ ਸਾਰੀਆਂ ਜਾਤੀਆਂ ਦਾ ਸੁਧਾਰਕ ਪਰਗਟ ਹੋਇਆ। ਇਸ ਵਿਸ਼ੇ ਵਿਚ ਇਹ ਗੱਲ ਉਚਿਤ ਹੈ ਕਿ ਏਥੇ ਪਰਗਨੇ ਵਟਾਲੇ ਦੇ ਗੁਰੂ ਬਾਰੇ ਜੋ ਭਵਿੱਖਤ ਬਾਣੀ ਸਿੱਖਾਂ ਦੀਆਂ ਪੁਸਤਕਾਂ ਵਿਚ ਪਾਈ ਜਾਂਦੀ ਹੈ, ਉਸ ਨੂੰ ਬਿਆਨ ਕੀਤਾ ਜਾਵੇ, ਜੋ ਇਸ ਤਰ੍ਹਾਂ ਹੈ :—

"ਤਾਂ ਮਰਦਾਨੇ ਨੇ ਪੁੱਛਿਆ ਕਿ ਗੁਰੂ ਜੀ ਕਬੀਰ ਭਗਤ ਜਿਹਾ ਕੋਈ ਹੋਰ ਭੀ ਹੋਇਆ ਹੈ ? ਸ੍ਰੀ ਗੁਰੂ ਨਾਨਕ ਜੀ ਆਖਿਆ, ਮਰਦਾਨਿਆਂ ਇਕ ਜਟੇਟਾ ਹੋਸੀ, ਪਰ ਅਸਾਂ ਤੋਂ ਪਿੱਛੇ ਸੌ ਬਰਸ ਤੋਂ ਮਗਰੋਂ ਹੋਸੀ। ਫਿਰ ਮਰਦਾਨੇ ਨੇ ਪੁੱਛਿਆ, ਜੀ ਕਿਹੜੇ ਥਾਂਇ ਅਤੇ ਮੁਲਕ ਵਿਚ ਹੋਸੀ, ਤਾਂ ਗੁਰੂ ਕਹਿਆ, ਮਰਦਾਨਿਆਂ ਵਟਾਲੇ ਦੇ ਪਰਗਨੇ ਵਿਚ ਹੋਸੀ। ਸੁਣ ਮਰਦਾਨਿਆਂ ਨਰੰਕਾਰ ਦੇ ਭਗਤ ਸਭ ਇੱਕੋ ਰੂਪ ਹੁੰਦੇ ਹਨ, ਪਰ ਉਹ ਕਬੀਰ ਭਗਤ ਨਾਲੋਂ ਵੱਡਾ ਹੋਸੀ।"

(ਜਨਮਸਾਖੀ ਭਾਈ ਬਾਲੇ ਵਾਲੀ, ਵੱਡੀ ਸਾਖੀ ਪੰਨਾ ੨੧੫)

ਛਾਪਾਖਾਨਾ ਮੁਫ਼ੀਦ ਆਮ ਪ੍ਰੈਸ, ਲਾਹੌਰ



Digitized by Panjab Digital Library | www.panjabdigilib.org

ਹਜ਼ਰਤ ਮਿਰਜ਼ਾ ਸਾਹਿਬ ਨੇ ਜਦ ਆਪਣਾ ਮਿਸ਼ਨ ਅਰੰਭ ਕੀਤਾ, ਤਾਂ ਓਹਨਾਂ ਲੋਕਾਂ ਨੇ ਜੋ ਦੁਨੀਆਂ ਦੇ ਧੰਧਿਆਂ ਨੂੰ ਧਰਮ ਤੇ ਵਿਸ਼ੇਸ਼ਤਾ ਦਿੰਦੇ ਸਨ ਅਤੇ ਪ੍ਰਭੂ ਦੀ ਇਸ ਅਰਸ਼ੀ ਆਵਾਜ਼ ਨੂੰ ਆਪਣੀਆਂ ਸੰਸਾਰਕ ਗੌਂਦਾਂ ਦੇ ਵਿਰੁਧ ਸਮਝਦੇ ਸਨ, ਅੱਡੀ ਚੋਟੀ ਦਾ ਜ਼ੋਰ ਲਾ ਕੇ ਇਸ ਦੀ ਵਿਰੋਧਤਾ ਕੀਤੀ। ਏਹਨਾਂ ਵਿਰੋਧੀਆਂ ਵਿਚ ਮੁਸਲਮਾਨ, ਹਿੰਦੂ, ਈਸਾਈ ਆਦਿਕ ਭਿੰਨ ਭਿੰਨ ਜਾਤੀਆਂ ਦੇ ਲੋਕ ਸ਼ਾਮਲ ਸਨ। ਸ਼ੁਰੂ ਵਿਚ ਅੰਗਰੇਜ਼ੀ ਸਰਕਾਰ ਨੇ ਵੀ ਹਜ਼ਰਤ ਮਿਰਜ਼ਾ ਸਾਹਿਬ ਨੂੰ ਆਪਣੇ ਰਾਜ ਦੀ ਪੱਕਿਆਈ ਦੇ ਵਿਰੁੱਧ ਸਮਝ ਕੇ ਕਈ ਢੰਗਾਂ ਨਾਲ ਆਪ ਦੀ ਵਿਰੋਧਤਾ ਕੀਤੀ, ਪਰ ਪ੍ਰਭੂ ਦਾ ਲਾਇਆ ਹੋਇਆ ਇਹ ਬੂਟਾ ਵਿਰੋਧਤਾ ਦੀਆਂ ਹਨੇਰੀਆਂ ਅਤੇ ਝਖੜਾਂ ਦਾ ਟਾਕਰਾ ਕਰਦਾ ਹੋਇਆ ਦਿਨੋ ਦਿਨ ਵਧਦਾ ਹੀ ਗਿਆ; ਏਥੋਂ ਤਕ ਕਿ ਹਜ਼ਰਤ ਮਿਰਜ਼ਾ ਸਾਹਿਬ ਦੇ ਜੋਤੀ ਜੋਤ ਸਮਾਉਣ ਸਮੇਂ (੨੬ ਮਈ ੧੯੦੮) ਆਪ ਦੇ ਮੰਨਣ ਵਾਲਿਆਂ ਦੀ ਗਿਣਤੀ ਲੱਖਾਂ ਤਕ ਪੁਜ ਗਈ ਸੀ ਅਤੇ ਆਪ ਦੀ ਆਵਾਜ਼ ਭਾਰਤ ਤੋਂ ਬਾਹਰ ਅਫ਼ਗਾਨਿਸਤਾਨ ਅਤੇ ਅਰਬ ਆਦਿ ਦੇਸ਼ਾਂ ਵਿਚ ਵੀ ਪਹੁੰਚ ਗਈ ਸੀ। ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਆਪਣੇ ਜੀਵਨ ਵਿਚ ਲਗ ਪਗ ੮੦ ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚ ਬਹੁਤ ਸਾਰੀਆਂ ਉਰਦੂ ਵਿਚ ਹਨ ਅਤੇ ੨੦ ਦੇ ਲਗ-ਪਗ ਅਰਬੀ ਵਿਚ ਹਨ। ਏਹਨਾਂ ਪੁਸਤਕਾਂ ਵਿਚ ਆਪ ਨੇ ਆਪਣੇ ਮਿਸ਼ਨ (ਅਹਿਮਦੀਅਤ ਅਥਵਾ ਸੱਚੇ ਇਸਲਾਮ) ਦੀ ਸੱਚਾਈ ਸਿੱਧ ਕਰਨ ਲਈ ਸੈਂਕੜੇ ਉਕਤੀਆਂ, ਯੁਕਤੀਆਂ ਤੇ ਅਰਸ਼ੀ ਚਮਤਕਾਰ ਪੇਸ਼ ਕੀਤੇ। ਏਹਨਾਂ ਦਾ ਖੰਡਣ ਕਰਨ ਵਾਲਿਆਂ ਲਈ ਹਜ਼ਾਰਾਂ ਰੁਪਈਆਂ ਦੇ ਇਨਾਮ ਵੀ ਪ੍ਰਕਾਸ਼ਤ ਕੀਤੇ, ਪਰ ਆਪ ਜੀ ਦੀਆਂ ਪੇਸ਼ ਕੀਤੀਆਂ ਹੋਈਆਂ ਉਕਤੀਆਂ ਤੇ ਯੁਕਤੀਆਂ ਦੇ ਮੁਕਾਬਲੇ ਤੇ ਕੋਈ ਵਿਰੋਧੀ ਨਾ ਆ ਸਕਿਆ ਅਤੇ ਨਾ ਇਨਾਮ ਹੀ ਪ੍ਰਾਪਤ ਕਰ ਸਕਿਆ।

ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ ਦੇ ਅਕਾਲ ਚਲਾਣੇ ਮਗਰੋਂ ਹਜ਼ਰਤ ਮੌਲਾਨਾ ਹਕੀਮ ਨੂਰੁੱਦੀਨ ਸਾਹਿਬ ਜਮਾਤ ਦੇ ਪਹਿਲੇ ਖਲੀਫ਼ੇ ਚੁਣੇ ਗਏ (੨੭ ਮਈ ੧੯੦੮) ਆਪ ਕਾਦੀਆਨ ਆਉਣ ਤੋਂ ਪਹਿਲਾਂ ਮਹਾਰਾਜਾ



Digitized by Panjab Digital Library | www.panjabdigilib.org

ਕਸ਼ਮੀਰ ਦੇ ਕੋਲ ਸ਼ਾਹੀ ਹਕੀਮ ਦੇ ਤੌਰ ਤੇ ਕਈ ਵਰ੍ਹਿਆਂ ਤੋਂ ਕੰਮ ਕਰ ਰਹੇ ਸਨ। ਆਪ ਪੂਰਬੀ ਗਿਆਨ ਤੇ ਵਿੱਦਿਆ ਦੇ ਮਾਹਰ ਤੇ ਭਾਰਤ ਦੇ ਚੋਟੀ ਦੇ ਹਕੀਮ ਸਨ। ਆਪ ਨੇ ਆਪਣੀ ਖ਼ਿਲਾਫ਼ਤ ਦੇ ਸਮੇਂ ਜਮਾਤ ਦੀ ਆਚਰਣਕ ਤੇ ਆਤਮਿਕ ਉੱਨਤੀ ਲਈ ਵੱਡੇ ਜਤਨ ਕੀਤੇ ਅਤੇ ਆਪ ਦੇ ਸਮੇਂ ਵਿਚ ਜਮਾਤ ਅਹਿਮਦੀਆ ਨੇ ਬਦੇਸ਼ਾਂ ਵਿਚ ਫੈਲਣਾ ਅਰੰਭ ਕਰ ਦਿੱਤਾ ਸੀ। ੧੯੧੪ ਵਿਚ ਆਪ ਦੇ ਅਕਾਲ ਚਲਾਣੇ ਮਗਰੋਂ ਹਜ਼ਰਤ ਮਿਰਜ਼ਾ ਬਸ਼ੀਰੁੱਦੀਨ ਮਹਿਮੂਦ ਅਹਿਮਦ ਸਾਹਿਬ ਜੋ ਜਮਾਤ ਅਹਿਮਦੀਆ ਦੇ ਮੋਢੀ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਸਾਹਿਬ ਜੀ ਮਹਾਰਾਜ ਦੇ ਸਪੁੱਤਰ ਸਨ, ਦੂਸਰੇ ਖ਼ਲੀਫ਼ੇ ਦੇ ਤੌਰ ਤੇ ਚੁਣੇ ਗਏ। ਆਪ ਜੀ ਦੇ ਸਮੇਂ ਵਿਚ ਜਮਾਤ ਨੇ ਜੱਥੇਬੰਦੀ, ਕੁਰਬਾਨੀ ਅਤੇ ਵਿਸ਼ਾਲਤਾ ਵਿਚ ਵਿਸ਼ੇਸ਼ ਤੌਰ ਤੇ ਉੱਨਤੀ ਕੀਤੀ, ਅਤੇ ਆਪ ਦੇ ਸਮੇਂ ਵਿਚ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ ਦੀ ਕਈ ਵਰ੍ਹਿਆਂ ਪਹਿਲੋਂ ਪ੍ਰਕਾਸ਼ਤ ਕੀਤੀ ਹੋਈ ਇਹ ਭਵਿੱਖਤ ਬਾਣੀ —

"ਮੈਂ ਤੇਰੀ ਤਬਲੀਗ ਕੋ ਜ਼ਮੀਨ ਕੇ ਕਿਨਾਰੋਂ ਤਕ ਪਹੁੰਚਾਊਂਗਾ"।

ਪੂਰੀ ਹੋਈ ਅਤੇ ਥੋੜੇ ਹੀ ਸਮੇਂ ਵਿਚ ਜਮਾਤ ਅਹਿਮਦੀਆ ਦੀਆਂ ਸ਼ਾਖਾਂ ਧਰਤੀ ਦੇ ਭਿੰਨ ਭਿੰਨ ਦੇਸ਼ਾਂ ਤੇ ਇਲਾਕਿਆਂ ਵਿਚ ਫੈਲ ਗਈਆਂ ਅਤੇ ਅੱਜ ਕਾਦੀਆਨ ਤੋਂ ਤਿਆਰ ਕੀਤੇ ਹੋਏ ਅਹਿਮਦੀ ਪ੍ਰਚਾਰਕ ਦੂਰ ਦੁਰਾਡੇ ਦੇਸ਼ਾਂ ਵਿਚ ਵੱਡੀ ਸਫਲਤਾ ਨਾਲ ਕਈ ਮਿਸ਼ਨ ਸਥਾਪਨ ਕਰ ਚੁਕੇ ਹਨ।

ਏਹਨਾਂ ਮਿਸ਼ਨਾਂ ਦੀ ਸਫਲਤਾ ਬਾਰੇ ਐਡੀਟਰ ਸਾਹਿਬ ਰਸਾਲਾ 'ਸੰਤ ਸਿਪਾਹੀ' ਲਿਖਦੇ ਹਨ :—

"ਇਸਲਾਮ ਦਾ ਪ੍ਰਚਾਰ ਅਗਰ ਪਛਮੀ ਦੇਸ਼ਾਂ ਵਿਚ ਜਾਣਾ ਮੁਮਕਿਨ ਹੋਇਆ ਹੈ ਤਾਂ ਵਿਦਵਾਨ ਅਹਿਮਦੀ ਪ੍ਰਚਾਰਕਾਂ ਦੇ ਰਾਹੀਂ ਹੀ ਹੋ ਸਕਿਆ ਹੈ।"

(ਸੰਤ ਸਿਪਾਹੀ ਅੰਮ੍ਰਿਤਸਰ, ਦਸੰਬਰ ੧੯੪੯)



Digitized by Panjab Digital Library | www.panjabdigilib.org

ਇਸੇ ਤਰ੍ਹਾਂ ਐਡੀਟਰ ਸਾਹਿਬ ਗੁਰਮਤਿ ਪ੍ਰਕਾਸ਼ ਨੇ ਵੀ ਅਹਿਮਦੀ ਪ੍ਰਚਾਰਕਾਂ ਰਾਹੀਂ ਲਖਾਂ ਲੋਕਾਂ ਦਾ ਦੇਸ਼ ਦੇਸ਼ਾਂਤਰਾਂ ਵਿਚ ਇਸਲਾਮ ਧਰਮ ਦੇ ਧਾਰਨੀ ਹੋਣਾ ਸਵੀਕਾਰ ਕੀਤਾ ਹੈ।

(ਗੁਰਮਤਿ ਪ੍ਰਕਾਸ਼, ਜੂਨ ੧੯੬੦)

ਹਜ਼ਰਤ ਮਿਰਜ਼ਾ ਬਸ਼ੀਰੁੱਦੀਨ ਮਹਿਮੂਦ ਅਹਿਮਦ ਜੀ ਮਹਾਰਾਜ ੫੧ ਵਰ੍ਹੇ ਤਕ ਖ਼ਿਲਾਫ਼ਤ ਦੀ ਗੱਦੀ ਤੇ ਬਿਰਾਜਮਾਨ ਰਹੇ ਅਤੇ ੭ ਤੇ ੮ ਨਵੰਬਰ ੧੯੬੫ ਦੀ ਦਰਮਿਆਨੀ ਰਾਤ ਨੂੰ ਸਤੱਤਰ ਸਾਲ ਆਯੂ ਭੋਗਣ ਮਗਰੋਂ ਅਕਾਲ ਚਲਾਣਾ ਕਰ ਗਏ। ਆਪ ਤੋਂ ਮਗਰੋਂ ਪ੍ਰਭੂ ਨੇ ਖ਼ਿਲਾਫ਼ਤ ਦਾ ਤਾਜ ਆਪ ਦੇ ਵੱਡੇ ਸਪੁੱਤਰ ਹਜ਼ਰਤ ਮਿਰਜ਼ਾ ਨਾਸਰ ਅਹਿਮਦ ਜੀ ਮਹਾਰਾਜ ਦੇ ਸਿਰ ਤੇ ਸਜਾ ਦਿੱਤਾ। ਆਪ ਖ਼ਲੀਫ਼ਾ ਸਾਲਸ ਦੇ ਰੂਪ ਵਿਚ ਅਹਿਮਦੀਆ ਜਮਾਤ ਦੇ ਸਾਹਮਣੇ ਆਏ ਅਤੇ ਸਾਰੇ ਹੀ ਅਹਿਮਦੀਆਂ ਨੇ ਆਪ ਨੂੰ ਸੱਚੇ ਦਿਲੋਂ ਆਪਣਾ ਇਮਾਮ ਮੰਨ ਕੇ ਆਪ ਦੇ ਹੱਥ ਤੇ ਬੈਅਤ ਕਰ ਲਈ। ਹੁਣ ਆਪ ਜਮਾਤ ਅਹਿਮਦੀਆ ਦੇ ਸਰਪਰਸਤ ਹਨ ਤੇ ਵਡੀ ਸਫਲਤਾ ਨਾਲ ਜਮਾਤ ਦੀ ਅਗਵਾਈ ਕਰ ਰਹੇ ਹਨ।

ਆਪ ਦੇ ਪਵਿੱਤਰ ਹਿਰਦੇ ਵਿਚ ਸਾਰੀ ਮਨੁੱਖ ਜਾਤੀ ਦਾ ਪ੍ਰੇਮ ਤੇ ਪਿਆਰ ਕੁੱਟ ਕੁੱਟ ਕੇ ਭਰਿਆ ਹੋਇਆ ਹੈ। ਆਪ ਦੀ ਇਹੋ ਇੱਛਾ ਹੈ ਕਿ ਸਾਰਾ ਜਗਤ ਆਪਣੇ ਸਾਜਨਹਾਰ ਤੇ ਪਾਲਨਹਾਰ ਪ੍ਰਭੂ ਨਾਲ ਜੁੜ ਕੇ ਆਪਣਾ ਜੀਵਨ ਬਤੀਤ ਕਰੇ ਅਤੇ ਸਾਰੇ ਜਗ ਵਿਚ ਸੱਚਾ ਅਮਨ ਤੇ ਸਦੀਵੀ ਸ਼ਾਂਤੀ ਸਥਾਪਨ ਹੋ ਜਾਏ।

---



Digitized by Panjab Digital Library | www.panjabdigilib.org

# ਹਜ਼ਰਤ ਮਿਰਜ਼ਾ ਸਾਹਿਬ ਦੇ ਖਾਨਦਾਨ

ਦਾ

# ਸੰਖੇਪ ਹਾਲ

ਇਥੇ ਅਸੀਂ ਸ੍ਰੀ ਮਿਰਜ਼ਾ ਗ਼ੁਲਾਮ ਅਹਿਮਦ ਸਾਹਿਬ ਕਾਦੀਆਨੀ ਦੇ ਖਾਨਦਾਨ ਦਾ ਸੰਖੇਪ ਹਾਲ ਵੀ ਵਰਨਣ ਕਰ ਦੇਣਾ ਜ਼ਰੂਰੀ ਸਮਝਦੇ ਹਾਂ। ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਪੰਜਾਬ ਦੇ ਇਕ ਪਤਿਵੰਤੇ ਮੁਗਲ ਘਰਾਣੇ ਵਿਚੋਂ ਹੋਏ ਹਨ। ਜਿਸ ਦਾ ਸੰਖੇਪ ਹਾਲ ਪੁਸਤਕ 'ਰਈਸਾਨਿ ਪੰਜਾਬ' ਵਿਚ ਵੀ ਮਿਲਦਾ ਹੈ। ਆਪ ਜੀ ਦੇ ਘਰਾਣੇ ਦਾ ਵਡੇਰਾ ਸ੍ਰੀ ਮਿਰਜ਼ਾ ਹਾਦੀ ਬੇਗ ਬਾਬਰ ਬਾਦਸ਼ਾਹ ਦੇ ਸਮੇਂ ਸਮਰਕੰਦ ਤੋਂ ਭਾਰਤ ਆਇਆ ਸੀ ਅਤੇ ਪੰਜਾਬ ਦਾ ਵਸਨੀਕ ਬਣ ਗਿਆ ਸੀ। ਇਹ ਮਿਰਜ਼ਾ ਹਾਦੀ ਬੇਗ ਤੈਮੂਰ ਬਾਦਸ਼ਾਹ ਦੇ ਚਾਚਾ ਹਾਜੀ ਬਰਲਾਸ ਦੀ ਬੰਸ ਵਿਚੋਂ ਸੀ। ਗੁਰਦਾਸ ਪੁਰ ਦਾ ਪ੍ਰਸਿਧ ਨਗਰ 'ਕਾਦੀਆਨ' ਏਸੇ ਮਿਰਜ਼ਾ ਹਾਦੀ ਬੇਗ ਨੇ ਹੀ ਵਸਾਇਆ ਸੀ। ਇਸ ਦਾ ਪਹਿਲਾ ਨਾਂ ਇਸਲਾਮ ਪੁਰ ਕਾਜ਼ੀਆਂ ਸੀ ਤੇ ਫੇਰ ਕੇਵਲ ਕਾਜ਼ੀਆਂ ਰਹਿ ਗਿਆ ਅਤੇ ਇਸ ਤੋਂ ਪਿਛੋਂ ਹੌਲੇ ਹੌਲੇ ਕਾਦੀਆਨ ਪ੍ਰਸਿਧ ਹੋ ਗਿਆ। ਅਜ ਇਸ ਕਾਦੀਆਨ ਦੀ (ਜਮਾਤ ਅਹਿਮਦੀਆ ਦਾ ਕੇਂਦਰੀ ਅਸਥਾਨ ਹੋਣ ਸਦਕਾ) ਸਾਰੇ ਜਗ ਵਿਚ ਧੁੰਮ ਪਈ ਹੋਈ ਹੈ। ਮੁਗਲਾਂ ਦੀ ਹਕੂਮਤ ਕਮਜ਼ੋਰ ਹੋਣ ਤੇ ਇਸ ਘਰਾਣੇ ਦੇ ਲੋਕਾਂ ਦੇ ਕਈ ਕੁ ਸਿੱਖ ਸਰਦਾਰਾਂ ਤੇ ਹੁਕਮਰਾਨਾਂ ਨਾਲ ਵੀ ਚੰਗੇ ਮਿੱਤਰਤਾ ਭਰੇ ਸੰਬੰਧ ਰਹੇ। ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੇ ਪਿਤਾਮਾ ਸ੍ਰੀ ਮਿਰਜ਼ਾ ਅਤਾ ਮੁਹੰਮਦ ਜੀ ਸਰਦਾਰ ਫਤਹਿ ਸਿੰਘ ਜੀ ਆਹਲੂਵਾਲੀਆ ਦੇ ਚੰਗੇ ਗੂੜ੍ਹੇ ਮਿੱਤਰ



Digitized by Panjab Digital Library | www.panjabdigilib.org

ਸਨ ਤੇ ਏਸੇ ਮਿੱਤਰਤਾ ਸਦਕਾ ਹੀ ਉਹਨਾਂ ਨੇ ਚੋਖਾ ਸਮਾਂ ਸਣੇ ਆਪਣੇ ਪਰਵਾਰ ਦੇ ਉਕਤ ਸਰਦਾਰ ਦੇ ਕੋਲ ਬੇਗੋਵਾਲ ਬਤੀਤ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੇ ਪਿਤਾ ਸ੍ਰੀ ਮਿਰਜ਼ਾ ਗ਼ੁਲਾਮ ਮੁਰਤਜ਼ਾ ਜੀ ਬੇਗੋਵਾਲ ਤੋਂ ਕਾਦੀਆਨ ਪਰਤ ਆਏ ਸਨ। ਮਹਾਰਾਜਾ ਰਣਜੀਤ ਸਿੰਘ ਨੇ ਆਪ ਨੂੰ ਆਪ ਦੇ ਪਿਤਾ ਦੇ ਕਾਦੀਆਨ ਦੇ ਤੱਲਕੇ ਦੀ ਜ਼ਮੀਨ ਵਿਚੋਂ ਜੋ ਕਦੇ ੮੪ ਪਿੰਡਾਂ ਵਿਚ ਪਸਰੀ ਹੋਈ ਸੀ, ਪੰਜ ਪਿੰਡ ਦੇ ਦਿਤੇ ਸਨ*। ਕਾਦੀਆਨ ਵਾਪਸ ਆ ਕੇ ਸ੍ਰੀ ਮਿਰਜ਼ਾ ਗ਼ੁਲਾਮ ਮੁਰਤਜ਼ਾ ਜੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਇਕ ਜਰਨੈਲ ਦੇ ਤੌਰ ਤੇ ਭਰਤੀ ਹੋ ਗਏ ਅਤੇ ਕਈ ਦੂਜੇ ਮੁਸਲਮਾਨ ਜਰਨੈਲਾਂ ਨਾਲ ਰਲ ਕੇ ਸਿੱਖ ਹਕੂਮਤ ਦੇ ਅੰਤ ਤਕ ਬਹਾਦਰੀ ਤੇ ਵਫ਼ਾਦਾਰੀ ਨਾਲ ਸਾਥ ਨਿਭਾਉਂਦੇ ਰਹੇ†।

## ਏਕਤਾ ਵਾਸਤੇ ਹਜ਼ਰਤ ਮਿਰਜ਼ਾ ਸਾਹਿਬ ਦੇ ਯਤਨ

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਕੁਰਾਨ ਸ਼ਰੀਫ਼ ਤੇ ਹੋਰ ਪ੍ਰਸਿੱਧ ਪ੍ਰਮਾਣੀਕ ਇਸਲਾਮੀ ਪੁਸਤਕਾਂ ਦੇ ਆਧਾਰ ਤੇ ਇਹ ਗੱਲ ਸਪਸ਼ਟ ਅੱਖਰਾਂ ਵਿਚ ਪਰਗਟ ਕੀਤੀ ਹੈ ਕਿ ਇਸ ਸਾਰੇ ਬ੍ਰਹਿਮੰਡ ਦਾ ਸਾਜਨਹਾਰ ਤੇ ਪਾਲਨਹਾਰ ਇਕੋ ਹੀ ਪ੍ਰਭੂ ਹੈ। ਉਹ ਹਰੇਕ ਜਾਤੀ ਦੀ ਸਰੀਰਕ, ਧਾਰਮਿਕ ਤੇ ਆਤਮਿਕ ਪਾਲਣਾ ਦੇ ਪਰਬੰਧ ਇਕ ਸਮਾਨ ਕਰਦਾ ਚਲਾ ਆ ਰਿਹਾ ਹੈ। ਇਸ ਦੇ ਨਾਲ ਹੀ ਆਪ ਨੇ ਇਹ ਵੀ ਵਿੱਦਤ ਕੀਤਾ ਹੈ ਕਿ ਸੰਸਾਰ ਦੀਆਂ ਸਾਰੀਆਂ ਜਾਤੀਆਂ ਵਿਚ ਸਮੇਂ ਸਮੇਂ ਪ੍ਰਭੂ ਦੇ ਪਿਆਰੇ ਪੈਗ਼ੰਬਰ, ਅਵਤਾਰ ਤੇ ਗੁਰੂ ਆਦਿ

---

*ਸੰਸਾਰ ਦਾ ਧਾਰਮਿਕ ਇਤਿਹਾਸ, ਪੰਨਾ ੪੮੩।
†ਸੰਤ ਸਿਪਾਹੀ, ਅਪ੍ਰੈਲ ੧੯੫੭।



Digitized by Panjab Digital Library | www.panjabdigilib.org

ਮਹਾਂ ਪੁਰਖ ਪਰਗਟ ਹੁੰਦੇ ਰਹੇ ਹਨ; ਜੋ ਲੋਕਾਈ ਨੂੰ ਧਰਮ ਦਾ ਮਾਰਗ ਦਸ ਕੇ ਪ੍ਰਭੂ ਨਾਲ ਜੋੜਦੇ ਤੇ ਪਾਪਾਂ ਤੋਂ ਹੋੜਦੇ ਰਹੇ ਹਨ। ਓਹਨਾਂ ਸਾਰੇ ਹੀ ਮਹਾਂ ਪੁਰਖਾਂ ਦਾ ਸਤਿਕਾਰ ਦੇਸ਼ ਤੇ ਕਾਲ ਦੀਆਂ ਹੱਦਾਂ ਤੋਂ ਉਤਾਂਹ ਉਠ ਕੇ ਕਰਨਾ ਸਾਰੀ ਹੀ ਮਨੁੱਖ ਜਾਤੀ ਦਾ ਪਰਮ ਧਰਮ ਹੈ* । ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਇਸ ਬਾਰੇ ਇਹ ਫ਼ਰਮਾਇਆ ਹੈ ਕਿ :—

> "ਇਹ ਸਿੱਧਾਂਤ ਅਤਿ ਪਿਆਰਾ, ਸ਼ਾਂਤਮਈ ਤੇ ਮੇਲ-ਮਿਲਾਪ ਦੀ ਨੀਂਹ ਰੱਖਣ ਵਾਲਾ ਅਤੇ ਸਦਾਚਾਰਕ ਹਾਲਤਾਂ ਨੂੰ ਸਹਾਇਤਾ ਦੇਣ ਵਾਲਾ ਹੈ ਕਿ ਅਸੀਂ ਓਹਨਾਂ ਸਾਰਿਆਂ ਪੈਗੰਬਰਾਂ ਤੇ ਅਵਤਾਰਾਂ ਨੂੰ ਸੱਚਾ ਸਮਝ ਲਈਏ, ਜੋ ਸੰਸਾਰ ਵਿਚ ਆਏ, ਭਾਵੇਂ ਭਾਰਤ ਵਿਚ ਪਰਗਟ ਹੋਏ, ਭਾਵੇਂ ਈਰਾਨ ਵਿਚ, ਜਾਂ ਚੀਨ ਵਿਚ ਜਾਂ ਕਿਸੇ ਹੋਰ ਦੇਸ਼ ਵਿਚ। ਪ੍ਰਭੂ ਨੇ ਓਹਨਾਂ ਦੇ ਸਤਿਕਾਰ ਅਤੇ ਮਹਾਨਤਾ ਨੂੰ ਕਰੋੜਾਂ ਲੋਕਾਂ ਦੇ ਹਿਰਦਿਆਂ ਵਿਚ ਸਥਾਪਨ ਕਰ ਦਿਤਾ, ਅਤੇ ਓਹਨਾਂ ਦੇ ਧਰਮਾਂ ਦੀ ਨੀਂਹ ਕਾਇਮ ਕਰ ਦਿੱਤੀ। ਇਹ ਹੀ ਸਿੱਧਾਂਤ ਹੈ, ਜੋ ਕੁਰਾਨ ਸ਼ਰੀਫ਼ ਨੇ ਸਾਨੂੰ ਸਿਖਾਇਆ ਹੈ। ਇਸੇ ਸਿੱਧਾਂਤ ਰਾਹੀਂ ਅਸੀਂ ਹਰੇਕ ਧਾਰਮਿਕ ਆਗੂ ਦਾ ਸਤਿਕਾਰ ਕਰਦੇ ਹਾਂ, ਜਿਨ੍ਹਾਂ ਦੇ ਜੀਵਨ ਵਿਚ ਇਹ ਵਿਸ਼ੇਸ਼ਤਾ ਪਾਈ ਜਾਂਦੀ ਹੈ।
>
> (ਤੁਹਫ਼ਾ ਕੈਸਰੀਆ)

---

*ਨਾਨਕ ਸਤਿਗੁਰੁ ਐਸਾ ਜਾਣੀਐ
ਜੋ ਸਭ ਸੈ ਲਏ ਮਿਲਾਇ ਜੀਉ ॥

[ਸਿਰੀ ਰਾਗ ਮ: ੧



Digitized by Panjab Digital Library | www.panjabdigilib.org

ਇਕ ਹੋਰ ਥਾਂ ਆਪ ਜੀ ਇਉਂ ਫ਼ਰਮਾਉਂਦੇ ਹਨ :—

''ਮਿੱਤਰੋ ! ਪੁਰਾਣੇ ਤਜਰਬੇ ਤੇ ਮੁੜ ਮੁੜ ਦੀ ਪਰਖ ਨੇ ਇਹ ਸਿੱਧ ਕਰ ਦਿਤਾ ਹੈ ਕਿ ਅੱਡ ਅੱਡ ਜਾਤੀਆਂ ਦੇ ਨਬੀਆਂ ਤੇ ਰਸੂਲਾਂ ਦੀ ਨਿੰਦਿਆ ਤੇ ਤ੍ਰਿਸਕਾਰ ਇਕ ਅਜਿਹਾ ਜ਼ਹਿਰ ਹੈ ਜੋ ਕੇਵਲ ਸਰੀਰ ਨੂੰ ਹੀ ਨਹੀਂ; ਸਗੋਂ ਆਤਮਾ ਨੂੰ ਵੀ ਨਸ਼ਟ ਕਰ ਦਿੰਦਾ ਹੈ ਤੇ ਲੋਕ ਪਰਲੋਕ ਤਬਾਹ ਕਰ ਦਿੰਦਾ ਹੈ। ਉਹ ਦੇਸ਼ ਕਦੇ ਵੀ ਸੁਖ ਦਾ ਸਾਹ ਨਹੀਂ ਲੈ ਸਕਦਾ ਜਿਸ ਦੇ ਵਸਨੀਕ ਇਕ ਦੂਜੇ ਦੇ ਸੁਹਿਰਦ ਬਜ਼ੁਰਗਾਂ ਦੇ ਔਗੁਣ ਚਿਤਾਰਨ ਵਿਚ ਰੁਝੇ ਹੋਣ। ਓਹਨਾਂ ਜਾਤੀਆਂ ਵਿਚ ਕਦੇ ਵੀ ਪੱਕੀ ਏਕਤਾ ਸਥਾਪਨ ਨਹੀਂ ਹੋ ਸਕਦੀ, ਜਿਨ੍ਹਾਂ ਵਿਚੋਂ ਕੋਈ ਇਕ ਜਾਂ ਦੋਵੇਂ ਜਾਤੀਆਂ ਹੀ ਇਕ ਦੂਜੇ ਦੇ ਸੁਹਿਰਦ ਨਬੀ, ਰਿਸ਼ੀ ਤੇ ਅਵਤਾਰ ਨੂੰ ਕੋਸਦੀਆਂ ਤੇ ਨਿੰਦਦੀਆਂ ਰਹਿੰਦੀਆਂ ਹਨ*।

(ਪੈਗ਼ਾਮਿ ਸੁਲਹ, ਪੰਨਾ ੧੬ ਤੇ ੧੭)

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਧਾਰਮਿਕ ਝਗੜਿਆਂ ਨੂੰ ਦੂਰ ਕਰਨ ਤੇ ਵਿਚਾਰ ਵਟਾਂਦਰੇ ਨੂੰ ਚੰਗੇ ਢੰਗ ਤੇ ਚਲਾਉਣ ਲਈ ਇਹ ਸਿੱਧਾਂਤ ਨੀਯਤ ਕੀਤੇ ਹਨ :—

(ੳ) ਧਾਰਮਿਕ ਵਿਚਾਰ ਵਟਾਂਦਰੇ ਵਿਚ ਦੂਜੇ ਧਰਮ ਤੇ ਇਤਰਾਜ਼ ਕਰਨ ਦੀ ਥਾਂ ਕੇਵਲ ਆਪਣੇ ਧਰਮ ਦੀਆਂ ਹੀ ਖ਼ੂਬੀਆਂ ਵਰਨਣ ਕੀਤੀਆਂ ਜਾਣ।

(ਅ) ਜੇ ਕਿਸੇ ਉੱਤੇ ਇਤਰਾਜ਼ ਕਰਨ ਦੀ ਲੋੜ ਪੈ ਹੀ ਜਾਵੇ, ਤਾਂ ਅਜਿਹਾ ਇਤਰਾਜ਼ ਨਾ ਕੀਤਾ ਜਾਏ, ਜੋ ਆਪਣੇ ਧਰਮ ਤੇ ਵੀ ਪੈਂਦਾ ਹੋਵੇ।

---

*ਸੰਤ ਕੀ ਨਿੰਦਾ ਕਰਹੁ ਨਾ ਕੋਇ ॥
ਜੋ ਨਿੰਦੈ ਤਿਸ ਕਾ ਪਤਨੁ ਹੋਇ ॥ [ਗੋਂਡ ਮ: ੫



Digitized by Panjab Digital Library | www.panjabdigilib.org

(ੲ) ਹਰੇਕ ਵਿਚਾਰਵਾਨ ਆਪਣੇ ਧਰਮ ਦੀ ਵਡਿਆਈ ਲਈ ਜੋ ਦਾਅਵਾ ਜਾਂ ਸਿੱਧਾਂਤ ਪੇਸ਼ ਕਰੇ, ਉਹ ਆਪਣੀ ਪ੍ਰਮਾਣੀਕ ਅਰਸ਼ੀ ਪੁਸਤਕ ਦੇ ਆਧਾਰ ਤੇ ਹੀ ਪੇਸ਼ ਕਰੇ ਅਤੇ ਆਪਣੇ ਦਾਅਵੇ ਦੀ ਦਲੀਲ ਵੀ ਆਪਣੀ ਪ੍ਰਮਾਣੀਕ ਅਰਸ਼ੀ ਪੁਸਤਕ ਵਿਚੋਂ ਹੀ ਦੇਵੇ।

(ਸ) ਸਾਰੇ ਧਰਮਾਂ ਦੇ ਵਿਦਵਾਨ ਆਪਣੇ ਆਪਣੇ ਪ੍ਰਮਾਣੀਕ ਗ੍ਰੰਥਾਂ ਦੀ ਸੂਚੀ ਪ੍ਰਕਾਸ਼ਤ ਕਰਨ ਅਤੇ ਜੋ ਵਿਅਕਤੀ ਭੀ ਕੋਈ ਗੱਲ ਪੇਸ਼ ਕਰਨੀ ਚਾਹੇ, ਉਹ ਓਹਨਾਂ ਪ੍ਰਮਾਣੀਕ ਪੁਸਤਕਾਂ ਵਿਚੋਂ ਹੀ ਪੇਸ਼ ਕਰੇ।

————

# ਹਜ਼ਰਤ ਮਿਰਜ਼ਾ ਸਾਹਿਬ
# ਤੇ
# ਸ੍ਰੀ ਗੁਰੂ ਨਾਨਕ ਜੀ

ਹਜ਼ਰਤ ਮਿਰਜ਼ਾ ਸਾਹਿਬ ਜੀ ਨੇ ਜਿੱਥੇ ਸਾਰੇ ਜੱਗ ਦੀਆਂ ਸਮੂੰਹ ਜ਼ਾਤੀਆਂ ਦੇ ਸਰਬਤ ਨਬੀਆਂ ਤੇ ਅਵਤਾਰਾਂ ਆਦਿ ਬਜ਼ੁਰਗਾਂ ਨੂੰ ਸਤਿਕਾਰਨ ਦਾ ਉਪਦੇਸ਼ ਦਿੱਤਾ; ਉਥੇ ਆਪ ਜੀ ਨੇ ਸ੍ਰੀ ਗੁਰੂ ਨਾਨਕ ਜੀ ਨੂੰ ਵੀ ਵਿਸ਼ੇਸ਼ ਤੌਰ ਤੇ ਸਤਿਕਾਰਨ ਤੇ ਪਿਆਰਨ ਦੀ ਸਿੱਖਿਆ ਦਿੱਤੀ ਹੈ। ਆਪ ਨੇ ਗੁਰੂ ਜੀ ਬਾਰੇ ਇਹ ਫ਼ਰਮਾਇਆ ਹੈ ਕਿ :—

"ਬੂਦ ਨਾਨਕ ਆਰਫੇ ਮਰਦਿ ਖ਼ੁਦਾ
ਰਾਜ਼ਹਾਏ ਮਾਅਰਫ਼ਤ ਰਾ ਰਹਕੁਸ਼ਾ"

(ਸਤਿ ਬਚਨ, ਪੰਨਾ ੨)

ਅਰਥਾਤ:—ਸ੍ਰੀ ਗੁਰੂ ਨਾਨਕ ਜੀ ਰੱਬ ਦੇ ਇਕ ਆਰਿਫ਼ ਬੰਦੇ ਸਨ ਤੇ ਮਾਅਰਫ਼ਤ ਦੀਆਂ ਘੁੰਡੀਆਂ ਨੂੰ ਖੋਲ੍ਹਣ ਵਾਲੇ ਸਨ।



Digitized by Panjab Digital Library | www.panjabdigilib.org

ਇਕ ਹੋਰ ਥਾਂ ਆਪ ਨੇ ਸ੍ਰੀ ਗੁਰੂ ਨਾਨਕ ਜੀ ਨੂੰ ਅਕਾਸ਼ ਬਾਣੀ ਨਾਲ ਨਿਵਾਜੇ ਜਾਣ ਦੀ ਹਾਮੀ ਇਉਂ ਭਰੀ ਹੈ :—

"ਯਕੀਂ ਹੈ ਕਿ ਨਾਨਕ ਥਾ ਮੁਲਹਮ ਜ਼ਰੂਰ"*

(ਸਤਿ ਬਚਨ, ਪੰਨਾ ੪੩)

ਅਰਥਾਤ:—ਇਹ ਸੋਲਾਂ ਆਨੇ ਪੱਕੀ ਗੱਲ ਹੈ ਕਿ ਗੁਰੂ ਨਾਨਕ ਜੀ ਨੂੰ ਰੱਬ ਨੇ ਅਕਾਸ਼ ਬਾਣੀ ਨਾਲ ਨਿਵਾਜਿਆ ਹੋਇਆ ਸੀ।

ਇਸੇ ਤਰ੍ਹਾਂ ਇਕ ਹੋਰ ਥਾਂ ਆਪ ਨੇ ਇਹ ਫ਼ਰਮਾਇਆ ਹੈ ਕਿ :—

ਇਸ ਵਿਚ ਕੋਈ ਸ਼ਕ ਨਹੀਂ ਕਿ ਗੁਰੂ ਨਾਨਕ ਜੀ ਵੱਡੇ ਨੇਕ ਤੇ ਮਹਾਂ ਪੁਰਖ ਸਨ ਅਤੇ ਓਹਨਾਂ ਲੋਕਾਂ ਵਿਚੋਂ ਸਨ, ਜਿਨ੍ਹਾਂ ਨੂੰ ਪ੍ਰਭੂ ਆਪ ਆਪਣੇ ਪਿਆਰ ਦਾ ਸ਼ਰਬਤ ਪਿਆਇਆ ਕਰਦਾ ਹੈ।"

(ਪੈਗ਼ਾਮਿ ਸੁਲਹ, ਪੰਨਾ ੯)

ਹਜ਼ਰਤ ਮਿਰਜ਼ਾ ਸਾਹਿਬ ਜੀ, ਸ੍ਰੀ ਗੁਰੂ ਨਾਨਕ ਜੀ ਦੀ ਪਿਆਰ-ਭਰੀ ਸਿੱਖਿਆ ਦੀ ਇਸਲਾਮ ਨਾਲ ਸਾਂਝ ਪਰਗਟਾਉਂਦੇ ਹੋਏ ਲਿਖਦੇ ਹਨ ਕਿ :—

"ਅਸਲ ਵਿਚ ਸ੍ਰੀ ਬਾਬਾ ਜੀ ਆਪਣੀ ਬਾਣੀ ਵਿਚ ਜਿਸ ਪ੍ਰਭੂ ਵਲ ਲੋਕਾਂ ਨੂੰ ਸੱਦਾ ਦੇਂਦੇ ਸਨ। ਉਸ ਪਵਿੱਤਰ ਪ੍ਰਭੂ ਦਾ ਨਾ ਤਾਂ ਵੇਦਾਂ ਵਿਚ ਕੋਈ ਪਤਾ ਲਗਦਾ ਹੈ ਤੇ ਨਾ ਈਸਾਈਆਂ ਦੀ ਅਦਲੀ-ਬਦਲੀ ਇੰਜੀਲ ਵਿਚ, ਉਹ ਪੂਰਨ

---

*ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ ॥

(ਤਿਲੰਗ ਮ: ੧)



Digitized by Panjab Digital Library | www.panjabdigilib.org

ਤੇ ਪਵਿੱਤਰ ਪ੍ਰਭੂ ਕੁਰਾਨ ਸ਼ਰੀਫ਼ ਦੀਆਂ ਪਵਿੱਤਰ ਆਇਤਾਂ ਵਿਚ ਜਲਵਾਗਰ ਹੈ ।❋

(ਸਤਿ ਬਚਨ, ਪੰਨਾ ੫੮)

ਇਸੇ ਤਰ੍ਹਾਂ ਆਪ ਇਕ ਹੋਰ ਥਾਂ ਤੇ ਫ਼ਰਮਾਉਂਦੇ ਹਨ :—

"ਮੈਂ ਸਿੱਖ ਸੱਜਣਾਂ ਨਾਲ ਇਸ ਗੱਲ ਵਿਚ ਸਹਿਮਤ ਹਾਂ, ਕਿ ਬਾਬਾ ਨਾਨਕ ਸਾਹਿਬ ਅਸਲ ਵਿਚ ਪ੍ਰਭੂ ਦੇ ਪਿਆਰੇ ਬੰਦਿਆਂ ਵਿਚੋਂ ਸਨ ਅਤੇ ਓਹਨਾਂ ਲੋਕਾਂ ਵਿਚੋਂ ਸਨ, ਜਿਨ੍ਹਾਂ ਤੇ ਪ੍ਰਭੂ ਦੀਆਂ ਬਰਕਤਾਂ ਉਤਰਦੀਆਂ ਹਨ ਅਤੇ ਪ੍ਰਭੂ ਦੇ ਹੱਥੋਂ ਸਾਫ਼ ਕੀਤੇ ਜਾਂਦੇ ਹਨ। ਮੈਂ ਓਹਨਾਂ ਲੋਕਾਂ ਨੂੰ ਸ਼ਰਾਰਤੀ ਤੇ ਨੀਚ ਸਮਝਦਾ ਹਾਂ, ਜੋ ਅਜਿਹੇ ਬਰਕਤਾਂ ਵਾਲੇ ਮਹਾਂ ਪੁਰਖਾਂ ਦਾ ਨਿਰਾਦਰ ਕਰਦੇ ਹਨ।"

(ਤਬਲੀਗਿ ਰਿਸਾਲਤ, ਜਿਲਦ ੪)

ਸ੍ਰੀ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ ਨੇ ਸ੍ਰੀ ਗੁਰੂ ਨਾਨਕ ਜੀ ਦੇ ਵਿਰੁਧ ਲਾਏ ਗਏ ਦੋਸ਼ਾਂ ਦਾ ਉੱਤਰ ਦੇਣ ਅਤੇ ਆਪ ਜੀ ਦੀ ਮਹਾਨ ਰੂਹਾਨੀ ਸ਼ਾਨ ਨੂੰ ਪਰਗਟਾਉਣ ਲਈ ਵਿਸ਼ੇਸ਼ ਤੌਰ ਤੇ 'ਸਤਿ ਬਚਨ' ਨਾਂ ਦੀ ਇਕ ਪੁਸਤਕ

---

❋ਪ੍ਰੋਫੈਸਰ ਕਰਤਾਰ ਸਿੰਘ ਜੀ ਐਮ. ਏ. ਲਿਖਦੇ ਹਨ, ਕਿ ਗੁਰੂ ਨਾਨਕ ਜੀ ਨੇ ਆਪ ਵੀ ਬਗਦਾਦ ਦੇ ਲੋਕਾਂ ਸਾਹਮਣੇ ਇਸਲਾਮ ਨਾਲ ਤੌਹੀਦ ਬਾਰੇ ਆਪਣੀ ਸਾਂਝ ਪਰਗਟ ਕੀਤੀ ਸੀ ਅਤੇ ਫ਼ਰਮਾਇਆ ਸੀ ਕਿ :—

"ਕੇਵਲ ਇਸ ਕਰਕੇ ਕਿ ਮੈਂ ਉਸ ਇੱਕੋ ਇਕ ਦਾ ਉਪਾ-ਸ਼ਕ ਹਾਂ, ਜਿਸ ਜਿਹਾ ਤੇ ਜਿਸ ਜਿੱਡਾ ਹੋਰ ਕੋਈ ਨਹੀਂ। ਉਸ ਇਕ ਦੇ ਨਾਲ ਕਿਸੇ ਦੂਜੇ ਨੂੰ ਰਲਾਉਣੋਂ ਨਾਂਹ ਕਰਨ ਕਰਕੇ ਮੈਂ ਮੁਸਲਮਾਨ ਕਹਾਉਣ ਵਾਲਿਆਂ ਨਾਲੋਂ, ਇਸਲਾਮ ਦੀ ਨਿਰੋਲ ਵਹਿਦਾਨੀਅਤ (ਇਕ ਦੀ ਪੂਜਾ) ਦੇ ਵਧੇਰੇ ਨੇੜੇ ਹਾਂ।"

(ਜੀਵਨ ਕਥਾ ਗੁਰੂ ਨਾਨਕ ਜੀ, ਪੰਨਾ ੩੨੨)



Digitized by Panjab Digital Library | www.panjabdigilib.org

ਵੀ ਲਿਖੀ ਹੈ। ਜਿਸ ਵਿਚ ਆਪ ਜੀ ਨੇ ਵਿਸ਼ੇਸ਼ ਤੌਰ ਤੇ 'ਸਤਿਆਰਥ ਪ੍ਰਕਾਸ਼' (ਰਚਿਤ ਸੁਆਮੀ ਦਇਆਨੰਦ) ਵਿਚ ਸ੍ਰੀ ਗੁਰੂ ਨਾਨਕ ਤੇ ਲਾਏ ਗਏ ਦੋਸ਼ਾਂ ਦਾ ਖੰਡਣ ਕੀਤਾ ਹੈ। ਇਸ ਤੋਂ ਛੁੱਟ ਸ੍ਰੀ ਗੁਰੂ ਨਾਨਕ ਜੀ ਦੇ ਪ੍ਰਭੂ ਪ੍ਰੇਮ ਅਤੇ ਆਪ ਦੀ ਉੱਚੀ ਰੂਹਾਨੀ ਸ਼ਾਨ ਤੇ ਇਕ ਲੰਮੀ ਕਵਿਤਾ ਵੀ ਲਿਖੀ ਹੈ।

ਇਸ ਤਰ੍ਹਾਂ ਦੀ ਪਵਿੱਤਰ ਸਿੱਖਿਆ ਰਾਹੀਂ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ ਨੇ ਸਾਰੇ ਹੀ ਅਹਿਮਦੀ ਮੁਸਲਮਾਨਾਂ ਨੂੰ ਗੁਰੂ ਨਾਨਕ ਜੀ ਨੂੰ ਪਿਆਰਨ ਤੇ ਸਤਿਕਾਰਨ ਦਾ ਉਪਦੇਸ਼ ਦਿੱਤਾ ਹੈ ਤੇ ਸਾਰੇ ਜੱਗ ਵਿਚ ਵਿਚਰ ਰਹੇ ਅਮਰੀਕਨ, ਅਫ਼ਰੀਕਨ, ਯੂਰਪੀਅਨ, ਏਸ਼ੀਅਨ ਤੇ ਟਾਪੂਆਂ ਦੇ ਵਸਨੀਕ ਅਹਿਮਦੀ ਮੁਸਲਮਾਨ, ਸ੍ਰੀ ਗੁਰੂ ਨਾਨਕ ਜੀ ਨੂੰ ਆਪਣਾ ਪਿਆਰਾ ਬਜ਼ੁਰਗ ਸਮਝ ਕੇ ਦਿਲੋਂ ਸਤਿਕਾਰਦੇ ਹਨ❀।

———

❀"ਅਹਿਮਦੀ ਫ਼ਿਰਕੇ ਵਿਚ ਉਹ ਮੁਸਲਮਾਨ ਹਨ। ਜਿਨ੍ਹਾਂ ਦਾ ਕੇਂਦਰ ਕਾਦੀਆਨ (ਪੂਰਬੀ ਪੰਜਾਬ) ਹੈ। ਇਹ ਮੁਸਲਮਾਨ ਜਿੱਥੇ ਹਜ਼ਰਤ ਮੁਹੰਮਦ ਸਾਹਿਬ ਤੇ ਕੁਰਾਨ ਸ਼ਰੀਫ਼ ਦੀ ਤਾਲੀਮ ਨੂੰ ਮੰਨਦੇ ਹਨ; ਉਥੇ ਦੂਜੇ ਮਜ਼੍ਹਬਾਂ ਤੇ ਫਿਰਕਿਆਂ ਦੇ ਬੰਦਿਆਂ ਨੂੰ ਵੀ ਰੱਬ ਦਾ ਰੂਪ ਹੀ ਸਮਝਦੇ ਹਨ......ਏਹਨਾਂ ਵਿਚ ਗੁਰੂ ਨਾਨਕ ਸਾਹਿਬ ਤੇ ਗੁਰੂ ਗ੍ਰੰਥ ਸਾਹਿਬ ਦੀ ਵੀ ਵੱਡੀ ਮਾਨਤਾ ਹੈ।"

(ਅਖਬਾਰ ਕੌਮੀ ਸੰਦੇਸ਼, ਫਗਵਾੜਾ, ੧੨ ਅਗਸਤ ੧੯੫੨)



Digitized by Panjab Digital Library | www.panjabdigilib.org

# ਇਤਿਹਾਸਕ ਘਟਨਾਵਾਂ ਬਾਰੇ
# ਹਜ਼ਰਤ ਮਿਰਜ਼ਾ ਸਾਹਿਬ ਜੀ ਦੀ ਅਗਵਾਈ

ਸਿੱਖਾਂ ਤੇ ਮੁਸਲਮਾਨਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਲਈ ਵੀ ਆਪ ਨੇ ਤੇ ਆਪ ਦੇ ਸੰਚਾਲੀਆਂ ਨੇ ਵੱਡੀਆਂ ਘਾਲਾਂ ਘਾਲੀਆਂ ਹਨ ਤੇ ਹੁਣ ਤਕ ਏਹਨਾਂ ਦੋਹਾਂ ਜਾਤੀਆਂ ਨੂੰ ਏਕੇ ਦੀ ਲੜੀ ਵਿਚ ਪ੍ਰੋਣ ਲਈ ਚੋਖੀਆਂ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਹਨ। ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਓਹਨਾਂ ਇਤਿਹਾਸਕ ਜਾਂ ਮਿਥਿਹਾਸਕ ਘਟਨਾਵਾਂ ਬਾਰੇ, ਜੋ ਸਦਾ ਸਿੱਖ-ਮੁਸਲਿਮ ਅਨੇਕਤਾ ਵਧਾਉਣ ਦਾ ਕਾਰਣ ਬਣਦੀਆਂ ਰਹੀਆਂ ਹਨ, ਅਸੂਲੀ ਤੌਰ ਤੇ ਇਹ ਅਗਵਾਈ ਕੀਤੀ ਹੈ ਕਿ :—

> "ਅਸੀਂ ਇਹ ਗੱਲ ਵੱਡੇ ਸ਼ੋਕ ਨਾਲ ਲਿਖਦੇ ਹਾਂ ਕਿ ਇਸਲਾਮੀ ਬਾਦਸ਼ਾਹਾਂ ਦੇ ਸਮੇਂ ਸਿੱਖ ਸੱਜਣਾਂ ਨਾਲ ਇਸਲਾਮੀ ਹਕੂਮਤ ਦੇ ਕੁਝ ਝਗੜੇ ਵੀ ਹੋਏ, ਜਾਂ ਲੜਾਈਆਂ ਵੀ ਹੋਈਆਂ......ਇਤਿਹਾਸ ਸਾਖੀ ਹੈ ਕਿ ਹਰੇਕ ਜਾਤੀ ਵਿਚੋਂ ਅਜੇਹੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ ਕਿ ਰਾਜ ਤੇ ਬਾਦਸ਼ਾਹੀ ਵਾਸਤੇ ਭਰਾ ਨੇ ਭਰਾ ਨੂੰ ਅਤੇ ਪੁੱਤਰ ਨੇ ਪਿਤਾ ਨੂੰ ਤੇ ਪਿਤਾ ਨੇ ਪੁੱਤਰ ਨੂੰ ਕਤਲ ਕਰ ਦਿੱਤਾ......ਹਰੇਕ ਫ਼ਰੀਕ ਦੇ ਨੇਕ ਦਿਲ ਤੇ ਭਲੇ ਪੁਰਖਾਂ ਨੂੰ ਇਹ ਚਾਹੀਦਾ ਹੈ ਕਿ ਉਹ ਖ਼ੁਦਗਰਜ਼ ਬਾਦਸ਼ਾਹਾਂ ਤੇ ਰਾਜਿਆਂ ਨੂੰ ਵਿਚਾਲੇ



Digitized by Panjab Digital Library | www.panjabdigilib.org

ਲਿਆ ਕੇ ਐਵੇਂ ਹੀ ਓਹਨਾਂ ਦੀ ਈਰਖਾ ਤੋਂ ਜੋ ਕੇਵਲ ਮਨੋਕਾਮਨਾਵਾਂ ਦੀ ਪੂਰਤੀ ਲਈ ਸੀ, ਕੋਈ ਹਿੱਸਾ ਨਾ ਲੈਣ, ਉਹ ਇਕ ਜਾਤੀ ਸੀ, ਜੋ ਬੀਤ ਗਈ, ਓਹਨਾਂ ਦੀਆਂ ਕਰਨੀਆਂ ਓਹ ਆਪ ਹੀ ਭਰਣਗੇ ਤੇ ਸਾਨੂੰ ਆਪਣੀਆਂ ਕਰਨੀਆਂ ਭਰਨੀਆਂ ਪੈਣਗੀਆਂ। ਸਾਨੂੰ ਚਾਹੀਦਾ ਹੈ ਕਿ ਅਸੀਂ ਓਹਨਾਂ ਦੇ ਕੰਡੇ ਆਪਣੇ ਰਾਹ ਵਿਚ ਨਾ ਬੀਜੀਏ ਤੇ ਆਪਣੇ ਮਨਾਂ ਨੂੰ ਕੇਵਲ ਇਸ ਲਈ ਖ਼ਰਾਬ ਨਾ ਕਰੀਏ ਕਿ ਸਾਥੋਂ ਪਹਿਲਾਂ ਸਾਡੀ ਜਾਤੀ ਦੇ ਕੁਝ ਲੋਕ ਅਜੇਹਾ ਕਰ ਚੁਕੇ ਹਨ* ।

(ਸਤਿ ਬਚਨ, ਪੰਨਾ ੧੦੯)

———

# ਏਕਤਾ ਬਾਰੇ ਅਸਲੀ ਪ੍ਰੋਗਰਾਮ

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਹਿੰਦੂ-ਸਿਖ ਮੁਸਲਿਮ ਏਕਤਾ ਬਾਰੇ ਜੋ ਸੁਝਾ ਪੇਸ਼ ਕੀਤੇ ਹਨ, ਓਹ ਕੇਵਲ ਕਥਨੀ ਹੀ ਨਹੀਂ ਹਨ; ਸਗੋਂ ਅਹਿਮਦੀ ਮੁਸਲਮਾਨ ਓਹਨਾਂ ਨੂੰ ਵਰਤੋਂ ਵਿਚ ਲਿਆਉਣ ਲਈ ਵੀ ਸਦਾ ਤਤਪਰ ਰਹਿੰਦੇ ਹਨ। ਜਮਾਤ ਅਹਿਮਦੀਆ ਵਲੋਂ ਹਰ ਸਾਲ "ਯੋਮਿ ਪੇਸ਼ਵਾਯਾਨਿ ਮਜ਼ਾਹਬ" ਦੇ ਨਾਂ ਤੇ ਇਕ ਦਿਨ ਵੱਡੇ ਉਤਸ਼ਾਹ ਨਾਲ ਮਨਾਇਆ

---

*"ਉਹ ਇਤਿਹਾਸ ਨਾ ਪੜ੍ਹੋ ਜਿਹੜਾ ਤੁਹਾਡੇ ਦਿਲ ਵਿਚ ਦੂਜਿਆਂ ਲਈ ਘ੍ਰਿਣਾ ਪੈਦਾ ਕਰਦਾ ਹੈ, ਉਹ ਯਾਦਾਂ ਭੁਲਾ ਦਿਉ, ਕਹਾਣੀਆਂ ਵਿਸਾਰ ਦਿਉ, ਜਿਹੜੀਆਂ ਦੁਸ਼ਮਣੀਆਂ ਨੂੰ ਸਜਰੀਆਂ ਰਖਦੀਆਂ ਹਨ, ਜਿਹੜੀਆਂ ਤੁਹਾਡੇ ਗੁਆਂਢੀਆਂ ਨੂੰ ਤੁਹਾਡਾ ਦੁਸ਼ਮਣ ਬਣਾਉਂਦੀਆਂ ਹਨ।"

(ਪ੍ਰੀਤ ਲੜੀ, ਅਗਸਤ ੧੯੩੭)



Digitized by Panjab Digital Library | www.panjabdigilib.org

ਜਾਂਦਾ ਹੈ। ਇਸ ਦਿਨ ਥਾਂ ਥਾਂ ਜਲਸੇ ਕਰ ਕੇ ਸਾਰੇ ਜੱਗ ਦੀਆਂ ਅੱਡ ਅੱਡ ਜਾਤੀਆਂ ਤੇ ਵੱਖ ਵੱਖ ਧਰਮਾਂ ਦੇ ਸਰਬਤ ਪੈਗੰਬਰਾਂ, ਅਵਤਾਰਾਂ ਤੇ ਗੁਰੂਆਂ ਦੀ ਸ਼ੁਭ ਸਿੱਖਿਆ ਤੇ ਪਵਿੱਤਰ ਜੀਵਨ ਬਾਰੇ ਭਾਸ਼ਨ ਦਿੱਤੇ ਜਾਂਦੇ ਹਨ ਅਤੇ ਇਸ ਤਰ੍ਹਾਂ ਓਹਨਾਂ ਦੀ ਯਾਦ ਤਾਜ਼ਾ ਕੀਤੀ ਜਾਂਦੀ ਹੈ।

ਇਥੇ ਇਹ ਦਸ ਦੇਣਾ ਵੀ ਜ਼ਰੂਰੀ ਹੈ, ਕਿ ਸਿੱਖ ਜਾਤੀ ਆਪਣੀ ਬਹਾਦਰੀ, ਮਿਹਨਤ ਅਤੇ ਆਰਥਕ ਵਿਸ਼ਾਲਤਾ ਦੇ ਹੁੰਦਿਆਂ ਹੋਇਆਂ ਵੀ ਭਾਰਤ ਤੋਂ ਬਾਹਰ ਦੂਜਿਆਂ ਦੇਸ਼ਾਂ ਵਿਚ ਆਪਣੇ ਸਫਲ ਪ੍ਰਚਾਰਕ ਮਿਸ਼ਨ ਸਥਾਪਤ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਉੱਚ ਰੂਹਾਨੀ ਬਜ਼ੁਰਗੀ ਨੂੰ ਪੂਰੀ ਸ਼ਾਨ ਨਾਲ ਨਹੀਂ ਫੈਲਾ ਸਕੀ, ਪਰ ਇਹ ਘਾਟ ਜਮਾਤ ਅਹਿਮਦੀਆ ਦੇ ਪ੍ਰਚਾਰਕਾਂ, ਅਖਬਾਰਾਂ ਅਤੇ ਪੁਸਤਕਾਂ ਰਾਹੀਂ ਸਾਰੇ ਸੰਸਾਰ ਵਿਚ ਪੂਰੀ ਹੋ ਰਹੀ ਹੈ। ਜਿਵੇਂ ਜਿਵੇਂ ਅਹਿਮਦੀਆ ਜਮਾਤ ਸੰਸਾਰ ਵਿਚ ਫੈਲ ਰਹੀ ਹੈ, ਤਿਵੇਂ ਤਿਵੇਂ ਸ੍ਰੀ ਗੁਰੂ ਨਾਨਕ ਸਾਹਿਬ ਦੀ ਮਹਾਨ ਰੂਹਾਨੀ ਸ਼ਾਨ ਅਤੇ ਬਜ਼ੁਰਗੀ ਦਾ ਘੇਰਾ ਵੀ ਵਿਸ਼ਾਲ ਹੁੰਦਾ ਜਾ ਰਿਹਾ ਹੈ। ਪ੍ਰਭੂ ਅੱਗੇ ਸਾਡੀ ਇਹ ਅਰਦਾਸ ਹੈ ਕਿ ਉਹ ਇਸ ਮਹਾਨ ਰੂਹਾਨੀ ਵਿਅਕਤੀ ਦੀ ਸ਼ਾਨ ਨੂੰ ਹਰ ਦਮ ਉਚੇਰਾ ਕਰਦਾ ਰਹੇ।

ਦੇਸ਼ ਦੀ ਵੰਡ ਤੋਂ ਮਗਰੋਂ ਵੀ ਕਾਦੀਆਨ ਅਤੇ ਭਾਰਤ ਦੇ ਦੂਜੇ ਇਲਾਕਿਆਂ ਵਿਚ ਇਹ ਜਲਸੇ ਹਰ ਸਾਲ ਬਾਕਾਇਦਾ ਕੀਤੇ ਜਾ ਰਹੇ ਹਨ ਅਤੇ ਸਾਨੂੰ ਖੁਸ਼ੀ ਹੈ ਕਿ ਏਹਨਾਂ ਪ੍ਰੇਮ ਮਈ ਤੇ ਸ਼ਾਂਤ ਮਈ ਜਲਸਿਆਂ ਵਿਚ ਸਿੱਖ ਵਿਦਵਾਨ ਵੀ ਚੋਖੀ ਦਿਲਚਸਪੀ ਲੈਂਦੇ ਹਨ; ਜਿਹਾ ਕਿ ਕਾਦੀਆਨ ਦੇ ਜਲਸਿਆਂ ਵਿਚ ਪ੍ਰਿੰਸੀਪਲ ਧਰਮ ਅਨੰਤ ਸਿੰਘ ਜੀ ਮਿਸ਼ਨਰੀ ਕਾਲਜ ਅੰਮ੍ਰਿਤਸਰ, ਸਰਦਾਰ ਗੁਰਬਚਨ ਸਿੰਘ ਸਾਹਿਬ ਬਾਜਵਾ ਵਜ਼ੀਰ ਪੰਜਾਬ, ਗਿਆਨੀ ਲਾਭ ਸਿੰਘ ਜੀ 'ਫ਼ਖਰ' ਆਦਿਕ ਪ੍ਰਸਿਧ ਵਿਅਕਤੀਆਂ ਅਤੇ ਹੋਰ ਵੀ ਕਈ ਪ੍ਰਸਿੱਧ ਸਿੱਖ ਸੱਜਣ ਹਿੱਸਾ ਲੈ ਚੁਕੇ ਹਨ।

ਇਸੇ ਤਰ੍ਹਾਂ ਸਿੱਖ ਜਨਤਾ ਵਲੋਂ ਜਦ ਗੁਰਦੁਆਰਾ ਪੰਜਾ ਸਾਹਿਬ ਦੀ ਸੇਵਾ ਅਰੰਭ ਕੀਤੀ ਗਈ ਸੀ ਤਾਂ ਜਮਾਤ ਅਹਿਮਦੀਆ ਵਲੋਂ ਇਸ ਪਵਿੱਤਰ



Digitized by Panjab Digital Library | www.panjabdigilib.org

ਧਾਮ ਦੀ ਸੇਵਾ ਲਈ ਪੰਜ ਸੌ ਦਮੜੇ ਅਰਦਾਸ ਕਰਾਏ ਗਏ ਸਨ❋। ਇਸ ਤੋਂ ਛੁਟ ਜਦ ਤਖ਼ਤ ਸ੍ਰੀ ਪਟਨਾ ਸਾਹਿਬ ਦੀ ਸੇਵਾ ਦਾ ਸਮਾਂ ਆਇਆ, ਤਾਂ ਉਦੋਂ ਵੀ ਜਮਾਤ ਅਹਿਮਦੀਆ ਵਲੋਂ ਪੰਜ ਸੌ ਰੁਪਈਏ ਭੇਟਾ ਕੀਤੇ ਗਏ ਸਨ†। ਪਿੱਛੇ ਜਿਹੇ ਗੁਰਦੁਆਰਾ ਬੌੜੀ ਸਾਹਿਬ ਦੀ ਸੇਵਾ ਲਈ ਵੀ ਦੋ ਹਜ਼ਾਰ ਇੱਟਾਂ ਅਹਿਮਦੀਆਂ ਵਲੋਂ ਭੇਟਾ ਕੀਤੀਆਂ ਗਈਆਂ ਸਨ‡।

ਇਸੇ ਤਰ੍ਹਾਂ ਸਮੇਂ ਸਮੇਂ ਕਾਦੀਆਨ ਦੇ ਸਿੰਘ ਸਭਾ ਦੇ ਲੰਗਰਾਂ ਲਈ ਵੀ ਮਾਇਆ ਅਰਦਾਸ ਕਰਾਈ ਜਾਂਦੀ ਰਹੀ ਹੈ। ਜਮਾਤ ਅਹਿਮਦੀਆ ਦਾ ਇਹ ਵਰਤਾਰਾ ਸਿੱਖ-ਮੁਸਲਿਮ ਏਕਤਾ ਲਈ ਵੱਡੀ ਮਹਾਨਤਾ ਰਖਦਾ ਹੈ।

————

❋"ਖ਼ਲੀਫ਼ਾ ਕਾਦੀਆਨ ਨੇ ਪੰਜ ਸੌ ਰੁਪਈਏ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੀ ਇਮਾਰਤ ਵਾਸਤੇ ਦਿੱਤੇ ਸਨ।"

(ਸ਼ੇਰਿ ਪੰਜਾਬ, ੩ ਮਾਰਚ ੧੯੩੫)

†"ਮਿਰਜ਼ਾ ਬਸ਼ੀਰੁੱਦੀਨ ਮਹਿਮੂਦ ਅਹਿਮਦ ਜੀ ਖ਼ਲੀਫ਼ਾਤੁਲ ਮਸੀਹ ਕਾਦੀਆਨ ਵਲੋਂ......ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਅਸਥਾਨ ਤਖ਼ਤ ਸ੍ਰੀ ਪਟਨਾ ਸਾਹਿਬ ਦੀ ਇਮਾਰਤ ਵਾਸਤੇ ਪੰਜ ਸੌ ਰੁਪਈਏ ਚੰਦਾ ਭੇਟ ਕੀਤਾ ਗਿਆ।" (ਸ਼ੇਰਿ ਪੰਜਾਬ, ੨੩ ਮਾਰਚ ੧੯੫੮)

‡"ਜਮਾਤ ਅਹਿਮਦੀਆ ਕਾਦੀਆਨ ਵਲੋਂ ਗੁਰਦੁਆਰਾ ਬੌੜੀ ਸਾਹਿਬ ਵਾਸਤੇ ਦੋ ਹਜ਼ਾਰ ਇੱਟਾਂ ਭੇਟਾ ਕੀਤੀਆਂ ਗਈਆਂ।"

(ਸ਼ੇਰਿ ਪੰਜਾਬ, ੨੩ ਮਾਰਚ ੧੯੫੮)



Digitized by Panjab Digital Library | www.panjabdigilib.org

# ੧੯੪੭ ਦੀ ਮਾਰ ਧਾੜ ਸਮੇਂ ਅਹਿਮਦੀਆਂ ਦਾ ਨਮੂਨਾ

ਜਦ ਸਾਡਾ ਦੇਸ਼ ਭਾਰਤ ਆਜ਼ਾਦ ਹੋਇਆ ਸੀ ਤੇ ਪਾਕਿਸਤਾਨ ਹੋਂਦ ਵਿਚ ਆਇਆ ਸੀ, ਤਾਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਨੇ ਇਕ ਦੂਜੇ ਦਾ ਅੰਨ੍ਹੇਵਾਹ ਘਾਤ ਕੀਤਾ ਸੀ·ਤੇ ਕਈ ਵੱਡੇ ਵੱਡੇ ਨੇਤਾ ਵੀ ਇਸ ਬਾਰੇ ਹੱਲਾ-ਸ਼ੇਰੀਆਂ ਦਿੰਦੇ ਰਹੇ ਸਨ। ਪਰ ਅਹਿਮਦੀ ਮੁਸਲਮਾਨਾਂ ਨੇ ਕਿਸੇ ਥਾਂ ਵੀ ਕਿਸੇ ਅਨਾਥ ਦੀ ਰਤ ਵਿਚ ਆਪਣੇ ਹੱਥ ਨਹੀਂ ਰੰਗੇ ਸਨ। ਜਮਾਤ ਅਹਿਮਦੀਆ ਨੇ ਆਪਣੇ ਆਗੂ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੀ ਇਹ ਸ਼ੁਭ ਸਿੱਖਿਆ ਸਦਾ ਹੀ ਮੁਖ ਰਖਣ ਦਾ ਪੂਰਾ ਪੂਰਾ ਜਤਨ ਕੀਤਾ ਹੈ :—

> "ਸਾਡਾ ਇਹ ਅਸੂਲ ਹੈ ਕਿ ਪ੍ਰਾਣੀ ਮਾਤਰ ਨਾਲ ਪਿਆਰ ਕਰੋ। ਜੇ ਕੋਈ ਸੱਜਣ ਆਪਣੇ ਗੁਆਂਢੀ ਹਿੰਦੂ ਵਲ ਵੇਖਦਾ ਹੈ ਕਿ ਉਸ ਦੇ ਘਰ ਨੂੰ ਅੱਗ ਲੱਗੀ ਹੋਈ ਹੈ ਅਤੇ ਉਹ ਅੱਗ ਬੁਝਾਉਣ ਵਿਚ ਸਹਾਇਤਾ ਨਹੀਂ ਕਰਦਾ, ਤਾਂ ਮੈਂ ਸੱਚ ਕਹਿੰਦਾ ਹਾਂ ਕਿ ਉਸ ਦਾ ਮੇਰੇ ਨਾਲ ਕੋਈ ਵਾਸਤਾ ਨਹੀਂ। ਜੇ ਕੋਈ ਸੱਜਣ ਮੇਰੇ ਸੰਚਾਲੀਆਂ ਵਿਚੋਂ ਇਹ ਵੇਖਦਾ ਹੈ ਕਿ ਕਿਸੇ ਈਸਾਈ ਨੂੰ ਕਤਲ ਕੀਤਾ ਜਾ ਰਿਹਾ ਹੈ ਅਤੇ ਉਸ ਦੇ ਛੁਡਾਉਣ ਲਈ ਸਹਾਇਤਾ ਨਹੀਂ ਦਿੰਦਾ, ਤਾਂ ਮੈਂ ਇਹ ਸਪਸ਼ਟ ਤੌਰ ਤੇ ਕਹਿੰਦਾ ਹਾਂ ਕਿ ਉਹ ਸਾਡਾ ਸੰਗੀ ਸਾਥੀ ਨਹੀਂ ਹੈ।"
>
> (ਸਿਰਾਜਿ-ਮੁਨੀਰ, ਪੰਨਾ ੨੪)

————



Digitized by Panjab Digital Library | www.panjabdigilib.org

# ਅਹਿਮਦੀਆਂ ਵਲੋਂ ਧਰਮ ਗ੍ਰੰਥਾਂ ਦੀ ਸੰਭਾਲ

੧੯੪੭ ਦੀ ਜੁਗ-ਗਰਦੀ ਸਮੇਂ ਧਰਮ ਪੁਸਤਕਾਂ ਦੀ ਵੀ ਵੱਡੀ ਖੁਲ੍ਹ ਦਿਲੀ ਨਾਲ ਨਿਰਾਦਰੀ ਕੀਤੀ ਗਈ ਸੀ। ਤੇ :—

ਵਿਚ ਕੁਰਾਨ ਦੇ ਝਟਕਾ ਵਿਕਦਾ ਗ੍ਰੰਥਾਂ ਵਿਚ ਹਲਾਲ।

ਦਾ ਵਰਤਾਰਾ ਕਈ ਥਾਈਂ ਵਰਤ ਰਿਹਾ ਸੀ, ਉਦੋਂ ਜਮਾਤ ਅਹਿਮਦੀਆ ਦੇ ਇਮਾਮ ਹਜ਼ਰਤ ਮਿਰਜ਼ਾ ਬਸ਼ੀਰੁੱਦੀਨ ਮਹਿਮੂਦ ਅਹਿਮਦ ਜੀ ਮਹਾਰਾਜ ਨੇ ਸਾਰੇ ਹੀ ਅਹਿਮਦੀਆਂ ਨੂੰ ਇਹ ਹਦਾਇਤ ਕੀਤੀ ਸੀ ਕਿ ਉਹ ਹਰੇਕ ਧਰਮ ਪੁਸਤਕ ਦੀ ਸੇਵਾ ਸੰਭਾਲ ਕਰਨ। ਉਨ੍ਹਾਂ ਦੀ ਇਸ ਆਗਿਆ ਅਨੁਸਾਰ ਸਾਰੇ ਹੀ ਅਹਿਮਦੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈ ਪਾਵਨ ਬੀੜਾਂ ਦੀ ਸੰਭਾਲ ਕੀਤੀ ਸੀ ਤੇ ਓਹਨਾਂ ਨੂੰ ਵੱਡੇ ਸਤਿਕਾਰ ਨਾਲ ਪਾਕਿਸਤਾਨ ਤੋਂ ਭਾਰਤ ਭਿਜਵਾਇਆ ਸੀ। ਇਕ ਵਾਰ ਤਾਂ ਪਾਕਿਸਤਾਨ ਤੋਂ ਕਾਦੀਆਨ ਆਇਆ ਅਹਿਮਦੀਆਂ ਦਾ ਜੱਥਾ ਆਪਣੇ ਭਾਰਤੀ ਸਿੱਖ ਭਰਾਵਾਂ ਲਈ ਸ੍ਰੀ ਨਨਕਾਣਾ ਸਾਹਿਬ ਦੀ ਧੂੜੀ ਤੇ ਜਲ ਸਾਹਿਬ ਵੀ ਲਿਆਇਆ ਸੀ। ਇਸ ਸੰਬੰਧ ਵਿਚ ਗਿਆਨੀ ਲਾਭ ਸਿੰਘ ਜੀ 'ਫ਼ਖ਼ਰ' ਜਮਾਤ ਅਹਿਮਦੀਆ ਦੇ ਉਕਤ ਪਰੇਮ-ਭਰੇ ਵਰਤਾਉ ਬਾਰੇ ਆਪਣੇ ਵਿਚਾਰ ਇਉਂ ਪਰਗਟ ਕਰਦੇ ਹਨ :—

> ''ਸਾਨੂੰ ਖੁਸ਼ੀ ਹੈ ਕਿ ਇਸ ਸਮੇਂ ਜਮਾਤ ਅਹਿਮਦੀਆ ਕਾਦੀਆਨ ਦੇ ਪਤਿਵੰਤੇ ਸੱਜਣ, ਇਹਨਾਂ ਸੰਬੰਧਾਂ ਨੂੰ (ਰਾਇ ਬੁਲਾਰ ਤੇ ਸ੍ਰੀ ਗੁਰੂ ਨਾਨਕ) ਪੱਕਾ ਕਰਨ ਲਈ ਲਗਾਤਾਰ ਸਿੱਖ ਸੱਜਣਾਂ ਨਾਲ ਹਮਦਰਦੀ ਅਤੇ ਮਿਲ ਵਰਤਣ ਦਾ ਵਰਤਾਉ ਕਰ ਰਹੇ ਹਨ। ਇਸ ਤੋਂ ਪਹਿਲਾਂ ਵੀ ਓਹਨਾਂ ਨੇ ਕਈ ਵਾਰ ਮਿਲ ਵਰਤਣ ਅਤੇ ਪ੍ਰੇਮ ਦਾ



Digitized by Panjab Digital Library | www.panjabdigilib.org

ਹੱਥ ਵਧਾਇਆ ਹੈ। ਓਹਨਾਂ ਦੇ ਚੰਗੇ ਵਰਤਾਉ ਨਾਲ ਅਸੀਂ ਓਹਨਾਂ ਕੌੜੀਆਂ ਘਟਨਾਵਾਂ ਨੂੰ ਵਿਸਰਦੇ ਜਾਂਦੇ ਹਾਂ, ਜੋ ਦੇਸ਼ ਦੀ ਵੰਡ ਸਮੇਂ ਸਾਹਮਣੇ ਆਈਆਂ।

ਕੁਝ ਸਮਾਂ ਹੋਇਆ ਕਿ ਕੁਝ ਸ਼ਰਾਰਤੀ ਲੋਕਾਂ ਨੇ ਸਾਡੇ ਦਿਲਾਂ ਵਿਚ ਜਮਾਤ ਅਹਿਮਦੀਆ ਬਾਰੇ ਭੈੜੇ ਵਿਚਾਰ ਪੈਦਾ ਕਰਨ ਦਾ ਜਤਨ ਕੀਤਾ ਅਤੇ ਅਸੀਂ ਵਾਸਤਵ ਵਿਚ ਇਸ ਰਵਾਦਾਰ ਤੇ ਸੁਲਹ ਕੁਲ ਜਮਾਤ ਤੋਂ ਦੂਰ ਰਹੇ, ਪਰ ਹੁਣ ਸਾਨੂੰ ਜਮਾਤ ਨੂੰ ਨੇੜਿਓਂ ਦੇਖਣ ਅਤੇ ਇਸ ਨਾਲ ਪ੍ਰੇਮ ਵਧਾਉਣ ਤੋਂ ਪਤਾ ਲੱਗਾ ਹੈ ਕਿ ਇਸ ਜਮਾਤ ਦੇ ਸੱਜਣ ਉੱਚੇ ਆਚਰਣ ਵਾਲੇ ਅਤੇ ਮਨੁੱਖ ਮਾਤਰ ਨਾਲ ਪ੍ਰੇਮ ਕਰਨ ਵਾਲੇ ਹਨ ਅਤੇ ਉੱਚੇ ਵਿਚਾਰਾਂ ਦੇ ਮਾਲਕ ਹਨ। ਆਸ ਹੈ ਕਿ ਅਜਿਹੇ ਲੋਕਾਂ ਰਾਹੀਂ ਹੀ ਮੁੜ ਪ੍ਰੇਮ ਪੈਦਾ ਹੋਵੇਗਾ ਅਤੇ ਪਰਸਪਰ ਝਗੜੇ ਤੇ ਫਸਾਦ ਮਿੱਟ ਜਾਣਗੇ।"

(ਅਖਬਾਰ ਅਜੀਤ, ਜਾਲੰਧਰ, ੨੧ ਮਈ, ੧੯੫੩)

————

# ਮੁਸਲਮਾਨਾਂ ਵਿਚ ਪਈਆਂ ਭੁੱਲਾਂ ਦਾ ਸੁਧਾਰ

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਮੁਸਲਮਾਨਾਂ ਵਿਚ ਪਈਆਂ ਭੁੱਲਾਂ ਦਾ ਵੀ ਸੁਧਾਰ ਕੀਤਾ ਤੇ ਓਹਨਾਂ ਨੂੰ ਇਸਲਾਮ ਦੀ ਅਸਲ ਸਿੱਖਿਆ ਤੋਂ ਜਾਣੂ ਕਰਾਇਆ। ਆਪ ਨੇ ਇਹ ਗੱਲ ਵੱਡੇ ਧੜੱਲੇ ਨਾਲ ਪ੍ਰਚਾਰੀ ਕਿ ਕਿਸੇ ਵੀ ਪ੍ਰਾਣੀ ਨੂੰ ਧੱਕੇ ਨਾਲ ਕੋਈ ਧਰਮ ਮਨਾਉਣਾ ਜਾਂ ਕਿਸੇ ਧਰਮ ਨੂੰ ਧਾਰਨ ਕਰਨ ਤੋਂ ਰੋਕਣਾ ਇਸਲਾਮ ਧਰਮ ਦੀ ਸਿੱਖਿਆ ਦੇ ਉੱਕਾ ਹੀ ਉਲਟ ਹੈ।



Digitized by Panjab Digital Library | www.panjabdigilib.org

ਹਰੇਕ ਪ੍ਰਾਣੀ ਨੂੰ ਧਰਮ ਦੇ ਮਾਮਲੇ ਵਿਚ ਪੂਰਨ ਆਜ਼ਾਦੀ ਤੇ ਖੁਲ੍ਹ ਹੈ। ਉਹ ਆਜ਼ਾਦੀ ਨਾਲ ਆਪਣੇ ਮਨ ਪਸੰਦ ਧਰਮ ਦੀ ਚੋਣ ਕਰ ਸਕਦਾ ਹੈ। ਇਸ ਸਿਲਸਿਲੇ ਵਿਚ ਆਪ ਨੇ ਈਸ਼੍ਵਰੀ ਗਿਆਨ ਦੇ ਆਧਾਰ ਤੇ ਅੱਜ ਕਲ ਦੇ ਅਨੇਕਾਂ ਮੁਸਲਮਾਨਾਂ ਦੇ ਇਸ ਨਿਸਚੇ ਦਾ ਵੀ ਖੰਡਣ ਕੀਤਾ ਕਿ ਕੋਈ ਅਜਿਹਾ 'ਇਮਾਮ ਮਹਿਦੀ' ਜਾਂ 'ਮਸੀਹ ਮੌਊਦ' ਪਰਗਟ ਹੋਣ ਵਾਲਾ ਹੈ, ਜੋ ਇਸਲਾਮ ਧਰਮ ਦੇ ਨਾ ਮੰਨਣ ਵਾਲਿਆਂ ਨੂੰ ਕਤਲ ਕਰਦਾ ਫਿਰੇਗਾ। ਆਪ ਨੇ ਇਸ ਨਿਸਚੇ ਬਾਰੇ ਇਹ ਐਲਾਨ ਕੀਤਾ ਹੈ :—

ਐਸਾ ਗੁਮਾਂ ਕਿ ਮਹਿਦੀਏ ਖ਼ੂਨੀ ਭੀ ਆਏਗਾ।
ਔਰ ਕਾਫ਼ਰੋਂ ਕੇ ਕਤਲ ਸੇ ਦੀਂ ਕੋ ਬੜ੍ਹਾਇਗਾ।
ਐ ਗ਼ਾਫ਼ਲੋ ਯਿਹ ਬਾਤੇਂ ਸਰਾਸਰ ਦਰੋਗ਼ ਹੈਂ।
ਬ੍ਹੁਤਾਂ ਹੈਂ, ਬੇ ਸਬੂਤ ਹੈਂ, ਔਰ ਬੇ-ਫ਼ਰੋਗ਼ ਹੈਂ।

(ਦੁੱਰਿ-ਸਮੀਨ ਉਰਦੂ, ਪੰਨਾ ੫੪)

(ਅ) ਜਹਾਦ ਬਾਰੇ ਵੀ ਮੁਸਲਮਾਨ ਵੱਡੀ ਭੁਲ ਵਿਚ ਸਨ। ਆਪ ਨੇ ਇਸ ਬਾਰੇ ਇਹ ਅਗਵਾਈ ਕੀਤੀ ਕਿ ਜਹਾਦ ਇਸਲਾਮ ਦਾ ਇਕ ਪਵਿੱਤਰ ਮਸਲਾ ਹੈ ਤੇ ਕਿਸੇ ਭਲੇ ਕਾਰਜ ਦੀ ਸਿੱਧੀ ਲਈ ਕੀਤੇ ਗਏ ਯੋਗ ਯਤਨਾਂ ਨੂੰ ਜਹਾਦ ਕਹਿੰਦੇ ਹਨ, ਭਾਵੇਂ ਉਹ ਜਤਨ ਵਿਚਾਰ ਵਟਾਂਦਰੇ ਤੇ ਪ੍ਰੇਰਨਾ ਦੁਆਰਾ ਕੀਤੇ ਜਾਣ ਤੇ ਭਾਵੇਂ ਆਪਣੀ ਰੱਖਿਆ ਲਈ ਸ੍ਰੀ ਸਾਹਿਬ ਸੂਤ ਕੇ। ਸ੍ਰੀ ਸਾਹਿਬ ਕੇਵਲ ਆਪਣੇ ਬਚਾਓ ਲਈ ਹੀ ਵਰਤੀ ਜਾ ਸਕਦੀ ਹੈ ਤੇ ਉਹ ਵੀ ਉਸ ਸਮੇਂ ਜਦ ਕਿ ਵਿਰੋਧੀ ਧੜਾ ਇਸਲਾਮ ਤੇ ਮੁਸਲਮਾਨਾਂ ਨੂੰ ਖਤਮ ਕਰਨ ਤੇ ਤੁਲਿਆ ਹੋਇਆ ਹੋਵੇ। ਐਵੇਂ ਅੰਨ੍ਹੇਵਾਹ ਤਲਵਾਰ ਦੀ ਵਰਤੋਂ ਜਹਾਦ ਨਹੀਂ ਹੈ। ਇਸ ਦੇ ਨਾਲ ਹੀ ਆਪ ਨੇ ਕੁਰਾਨ ਸ਼ਰੀਫ਼ ਤੇ ਹਦੀਸਾਂ ਦੀ ਸਿੱਖਿਆ ਨੂੰ ਮੁੱਖ ਰਖ ਕੇ



Digitized by Panjab Digital Library | www.panjabdigilib.org

ਇਹ ਵੀ ਦੱਸਿਆ ਕਿ ਗਿਆਨ ਦੀ ਖੜਗ ਲੈ ਕੇ ਆਪਣੇ ਮਨ ਦਾ ਸੁਧਾਰ ਕਰਨਾ, ਸੱਭ ਤੋਂ ਵੱਡਾ ਜਹਾਦ ਹੈ* ।

(ੲ) ਮੁਸਲਮਾਨਾਂ ਵਿਚ ਈਸਾਈਆਂ ਦੇ ਅਸਰ ਤੋਂ ਇਹ ਮਨੌਂਤ ਵੀ ਆ ਗਈ ਸੀ ਕਿ ਹਜ਼ਰਤ ਈਸਾ ਜੀ ਦੋ ਹਜ਼ਾਰ ਸਾਲ ਤੋਂ ਇਸ ਪੰਜ ਭੂਤਕ ਸਰੀਰ ਨਾਲ ਅਕਾਸ਼ ਤੇ ਜੀਉਂਦੇ ਹਨ ਅਤੇ ਖਾਣ ਪੀਣ ਤੇ ਸਮੇਂ ਦੇ ਪ੍ਰਭਾਵ ਤੋਂ ਰਹਿਤ ਹਨ, ਮੁੜ ਇਸ ਜਗ ਤੇ ਪਰਗਟ ਹੋ ਕੇ ਲੋਕਾਂ ਦਾ ਸੁਧਾਰ ਕਰਨਗੇ। ਆਪ ਨੇ ਈਸ਼ਵਰੀ ਗਿਆਨ ਦੇ ਆਧਾਰ ਤੇ ਮੁਸਲਮਾਨਾਂ ਦੀ ਇਸ ਮਨੌਂਤ ਨੂੰ ਵੀ ਇਸਲਾਮੀ ਵਿਚਾਰਾਂ ਤੇ ਸਿੱਧਾਂਤਾਂ ਦੇ ਉਲਟ ਸਿੱਧ ਕੀਤਾ ਅਤੇ ਕੁਰਾਨ ਸ਼ਰੀਫ਼ ਦੁਆਰਾ ਇਹ ਦੱਸਿਆ ਕਿ ਹਜ਼ਰਤ ਈਸਾ ਜੀ ਆਪਣੀ ਆਯੂ ਭੋਗ ਕੇ ਦੂਜੇ ਸਾਰੇ ਪੈਗੰਬਰਾਂ, ਅਵਤਾਰਾਂ ਅਤੇ ਗੁਰੂਆਂ ਵਾਂਗ ਅਕਾਲ ਚਲਾਣਾ ਕਰ ਚੁਕੇ ਹਨ§ । ਆਪ ਜੀ ਨੇ ਇਹ ਵੀ ਪਰਗਟ ਕੀਤਾ ਕਿ ਹਜ਼ਰਤ ਈਸਾ ਜੀ ਮੁੜ ਇਸ ਜਗ ਤੇ ਨਹੀਂ ਆ ਸਕਦੇ। ਪ੍ਰਭੂ ਨੇ ਉਹਨਾਂ ਦੇ ਗੁਣ-ਸੁਭਾਉ ਤੇ ਮੈਨੂੰ ਭੇਜਿਆ ਹੈ। ਅਜ ਸਾਰੇ ਸਮਝਦਾਰ ਮੁਸਲਮਾਨ ਸ੍ਰੀ ਮਿਰਜ਼ਾ ਸਾਹਿਬ ਜੀ ਦੀਆਂ ਪੇਸ਼ ਕੀਤੀਆਂ ਦਲੀਲਾਂ ਨੂੰ ਸਵੀਕਾਰ ਕਰਦਿਆਂ ਹੋਇਆਂ, ਹਜ਼ਰਤ ਈਸਾ ਜੀ ਦੇ ਅਕਾਲ ਚਲਾਣੇ ਨੂੰ ਮੰਨ ਰਹੇ ਹਨ। ਜਿਨ੍ਹਾਂ ਵਿਚ ਸਾਡੇ ਦੇਸ਼ ਦੇ ਪ੍ਰਸਿੱਧ ਨੇਤਾ ਮੌਲਾਨਾ ਅਬੁਲ ਕਲਾਮ ਜੀ ਆਜ਼ਾਦ ਅਤੇ ਜਗਤ ਪ੍ਰਸਿੱਧ ਕਵੀ ਡਾਕਟਰ ਇਕ-ਬਾਲ ਜੀ ਵੀ ਸ਼ਾਮਲ ਹਨ।

---

*ਗਿਆਨ ਖੜਗ ਲੈ ਮਨ ਸਿਉਂ ਲੂਝੈ
ਮਨਸਾ ਮਨਹਿ ਸਮਾਈ ਹੇ ॥
(ਮਾਰੂ ਮ: ੧)

§ਜਿਤੇ ਅਉਲੀਆ ਅੰਬੀਆ ਹੋਇ ਬੀਤੇ।
ਤਿਤਯੋ ਕਾਲ ਜੀਤਾ ਨ ਤੇ ਕਾਲ ਜੀਤੇ।
(ਦਸਮ ਗ੍ਰੰਥ, ਪੰਨਾ ੩੭)



Digitized by Panjab Digital Library | www.panjabdigilib.org

(ਸ) ਮੁਸਲਮਾਨ ਉਸ ਸਮੇਂ ਅਜੇਹੇ ਰਾਹੋਂ ਭੁਲੇ ਹੋਏ ਸਨ ਕਿ ਓਹਨਾਂ ਦੇ ਸਿੱਧਾਂਤ ਇਕ ਦੂਜੇ ਦੇ ਉਲਟ ਸਨ। ਇਕ ਪਾਸੇ ਤਾਂ ਓਹ ਇਹ ਮੰਨਦੇ ਸਨ ਕਿ ਹਜ਼ਰਤ ਈਸਾ ਜੀ ਜੋ ਇਸਰਾਈਲ ਕੁਲ ਦੇ ਸੁਧਾਰ ਲਈ ਰਬ ਦੇ ਨਬੀ ਤੇ ਰਸੂਲ ਸਨ, ਮੁੜ ਸਾਰੇ ਜਗ ਦੇ ਸੁਧਾਰ ਲਈ ਆਉਣਗੇ ਅਤੇ ਦੂਜੇ ਪਾਸੇ ਉਹ ਇਹ ਵੀਚਾਰ ਵੀ ਰਖਦੇ ਸਨ ਕਿ ਇਸਲਾਮ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਤੋਂ ਮਗਰੋਂ ਕੋਈ ਨਬੀ ਜਾਂ ਰਸੂਲ ਪਰਗਟ ਨਹੀਂ ਹੋ ਸਕਦਾ। ਹਜ਼ਰਤ ਮਿਰਜ਼ਾ ਸਾਹਿਬ ਜੀ ਨੇ ਇਹ ਸਿੱਧ ਕੀਤਾ ਕਿ ਹਜ਼ਰਤ ਮੁਹੰਮਦ ਸਾਹਿਬ ਦੀ ਪੈਰਵੀ ਵਿਚ ਲੋਕਾਂ ਦਾ ਸੁਧਾਰ ਕਰਨ ਲਈ ਪੈਗੰਬਰ ਤੇ ਰਸੂਲ ਆ ਸਕਦੇ ਹਨ। ਜੇ ਸ਼ੈਤਾਨ ਦੇ ਚਾਟੜੇ ਲੋਕਾਂ ਨੂੰ ਕੁਰਾਹੇ ਪਾਉਂਦੇ ਰਹਿਣਗੇ, ਤਾਂ ਰੱਬ ਦੇ ਪਿਆਰੇ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਚੇਲੇ ਵੀ ਸਿੱਧਾ ਰਾਹ ਦੱਸਣ ਲਈ ਪਰਗਟ ਹੁੰਦੇ ਰਹਿਣਗੇ।

(ਹ) ਮੁਸਲਮਾਨਾਂ ਨੇ ਆਪਣਾ ਇਹ ਸਿੱਧਾਂਤ ਵੀ ਬਣਾ ਲਿਆ ਸੀ ਕਿ ਪ੍ਰਭੂ ਵੱਲੋਂ ਕਿਸੇ ਵੀ ਵਿਅਕਤੀ ਤੇ — ਭਾਵੇਂ ਉਹ ਕਿੰਨੀ ਹੀ ਧਰਮਾਤਮਾ ਤੇ ਨੇਕ ਕਿਉਂ ਨਾ ਹੋਵੇ — ਕੋਈ ਅਕਾਸ਼ ਬਾਣੀ ਨਹੀਂ ਹੋ ਸਕਦੀ। ਹਜ਼ਰਤ ਮਿਰਜ਼ਾ ਸਾਹਿਬ ਜੀ ਨੇ ਇਸ ਸਿੱਧਾਂਤ ਨੂੰ ਵੀ ਇਸਲਾਮੀ ਵੀਚਾਰਾਂ ਦੇ ਉਲਟ ਸਿੱਧ ਕੀਤਾ ਤੇ ਪਰਗਟ ਅੱਖਰਾਂ ਵਿਚ ਇਹ ਐਲਾਨ ਫ਼ਰਮਾਇਆ : —

ਵੋਹ ਖ਼ੁਦਾ ਅਬ ਭੀ ਬਨਾਤਾ ਹੈ ਜਿਸੇ ਚਾਹੇ ਕਲੀਮ
ਅਬ ਭੀ ਉਸ ਸੇ ਬੋਲਤਾ ਹੈ, ਜਿਸ ਸੇ ਵੋਹ ਕਰਤਾ ਹੈ ਪਿਆਰ* ।

(ਦੁੱਰਿ-ਸਮੀਨ ਉਰਦੂ)

ਅਹਿਮਦੀਆਂ ਵਿਚ ਅੱਜ ਵੀ ਬੇਅੰਤ ਰੱਬੀ ਜੀਊੜੇ ਮੌਜੂਦ ਹਨ, ਜੋ ਆਪਣੇ ਪ੍ਰਭੂ ਦੇ ਬਚਨ ਆਪਣੇ ਕੰਨੀਂ ਸੁਣਦੇ ਰਹਿੰਦੇ ਹਨ, ਅਰਥਾਤ ਓਹਨਾਂ ਤੇ ਸਮੇਂ ਸਮੇਂ ਅਕਾਸ਼ ਬਾਣੀ ਹੁੰਦੀ ਰਹਿੰਦੀ ਹੈ ਅਤੇ ਪ੍ਰਭੂ ਓਹਨਾਂ ਨੂੰ ਭਵਿੱਖਤ ਨਾਲ ਸੰਬੰਧਤ ਗੱਲਾਂ ਦਾ ਗਿਆਨ ਦਿੰਦਾ ਰਹਿੰਦਾ ਹੈ।

---

*ਠਾਕੁਰ ਹਮਰਾ ਸਦ ਬੋਲੰਤਾ ॥
ਸਰਬ ਜੀਆਂ ਕਉ ਪ੍ਰਭੁ ਦਾਨ ਦੇਤਾ ॥ (ਭੈਰਉ ਮ: ੫)



Digitized by Panjab Digital Library | www.panjabdigilib.org

# ਜਮਾਤ ਅਹਿਮਦੀਆ ਦੀ ਜੱਥੇਬੰਦੀ

ਜਮਾਤ ਅਹਿਮਦੀਆ ਨੇ ਆਪਣੇ ਧਾਰਮਿਕ ਆਗੂ ਦੀ ਅਗਵਾਈ ਹੇਠ ਇਕ ਮਜ਼ਬੂਤ ਜੱਥੇਬੰਦੀ ਕਾਇਮ ਕੀਤੀ ਹੋਈ ਹੈ। ਕੇਂਦਰੀ ਪਰਬੰਧਕ ਕਮੇਟੀ "ਸਦਰ ਅੰਜੁਮਨ ਅਹਿਮਦੀਆ" ਕਹਾਉਂਦੀ ਹੈ, ਜਿਸ ਦੀ ਨਿਗਰਾਨੀ ਹੇਠ ਭਿੰਨ ਭਿੰਨ ਦੇਸ਼ਾਂ ਅਤੇ ਪ੍ਰਾਂਤਾਂ ਵਿਚ ਪ੍ਰਾਂਤਿਕ ਕਮੇਟੀਆਂ ਹਨ, ਜਿਨ੍ਹਾਂ ਦੇ ਅਧੀਨ ਜ਼ਿਲੇ, ਸ਼ਹਿਰਾਂ ਅਤੇ ਪਿੰਡਾਂ ਵਿਚ ਸਥਾਨਕ ਕਮੇਟੀਆਂ ਹਨ। ਸਦਰ ਅੰਜੁਮਨ ਅਹਿਮਦੀਆ ਦਾ ਪ੍ਰਧਾਨ "ਨਾਜ਼ਿਰ ਆਅਲਾ" ਕਹਾਉਂਦਾ ਹੈ। ਉਸ ਦੇ ਥੱਲੇ ਕਈ ਨਜ਼ਾਰਤਾਂ ਹਨ, ਹਰ 'ਨਜ਼ਾਰਤ' ਦਾ ਵੱਡਾ ਅਫ਼ਸਰ 'ਨਾਜ਼ਿਰ' ਕਹਾਉਂਦਾ ਹੈ।

ਸਦਰ ਅੰਜੁਮਨ ਅਹਿਮਦੀਆ ਦੇ ਅਧੀਨ ਹਰ ਸਥਾਨਕ ਜਮਾਤ ਦਾ ਇਕ ਪ੍ਰਧਾਨ ਹੁੰਦਾ ਹੈ ਅਤੇ ਭਿੰਨ ਭਿੰਨ ਕੰਮਾਂ ਲਈ ਸਕੱਤਰ ਹੁੰਦੇ ਹਨ। ਇਹ ਸਭ ਕਰਮਚਾਰੀ ਸਥਾਨਕ ਕਮੇਟੀਆਂ ਚੁਣਦੀਆਂ ਹਨ ਅਤੇ ਆਮ ਤੌਰ ਤੇ ਇਹ ਕਿਸੇ ਤਨਖ਼ਾਹ ਜਾਂ ਉਜਰਤ ਤੋਂ ਬਿਨਾਂ ਹੀ ਆਨਰੇਰੀ ਤੌਰ ਤੇ ਕੰਮ ਕਰਦੇ ਹਨ। ਹਰ ਜ਼ਮਾਤ ਵਿਚ ਇਕ ਪ੍ਰਚਾਰ ਸਕੱਤਰ ਹੁੰਦਾ ਹੈ ਅਤੇ ਇਕ ਸਕੱਤਰ ਮਾਲ। ਇਸੇ ਤਰ੍ਹਾਂ ਦੂਜੇ ਕੰਮਾਂ ਲਈ ਵੀ ਅੱਡ ਅੱਡ ਸਕੱਤਰ ਹੁੰਦੇ ਹਨ। ਹਰ ਅਹਿਮਦੀ ਦਾ ਇਹ ਕਰਤਵ ਹੈ ਕਿ ਆਪਣੀ ਆਮਦਨੀ ਦੇ ਸੋਲ੍ਹਵੇਂ ਹਿੱਸੇ ਤੋਂ ਲੈ ਕੇ ਤੀਜੇ ਹਿੱਸੇ ਤਕ ਆਪਣੀ ਖ਼ੁਸ਼ੀ ਨਾਲ ਚੰਦਾ ਦਿੰਦਾ ਰਹੇ।

ਇਹ ਸਾਰੇ ਚੰਦੇ ਸਦਰ ਅੰਜੁਮਨ ਅਹਿਮਦੀਆ ਦੇ ਕੇਂਦਰੀ ਖ਼ਜ਼ਾਨੇ ਵਿਚ ਇਕੱਤਰ ਹੁੰਦੇ ਹਨ। ਆਮਦਨੀ ਅਤੇ ਖ਼ਰਚ ਦਾ ਸਾਲਾਨਾ ਬਜਟ ਤਿਆਰ ਹੋ ਕੇ ਉਸ ਦੇ ਅਨੁਸਾਰ ਖ਼ਰਚ ਕੀਤੇ ਜਾਂਦੇ ਹਨ।



Digitized by Panjab Digital Library | www.panjabdigilib.org

ਹਜ਼ਰਤ ਇਮਾਮ ਜਮਾਤ ਅਹਿਮਦੀਆ ਨੇ ਸਲਾਹ ਮਸ਼ਵਰਾ ਦੇਣ ਵਾਲੀ ਇਕ ਕਮੇਟੀ ਵੀ ਕਾਇਮ ਕੀਤੀ ਹੋਈ ਹੈ, ਜੋ 'ਮਜਲਿਸ ਮਸ਼ਾਵਰਤ' ਕਹਾਉਂਦੀ ਹੈ ਜਿਸ ਵਿਚ ਹਰ ਜਮਾਤ ਦੇ ਚੁਣੇ ਹੋਏ ਪ੍ਰਤੀਨਿਧ ਸ਼ਾਮਲ ਹੁੰਦੇ ਹਨ। ਇਸ ਦੇ ਕੁਝ ਮੈਂਬਰ ਕੇਂਦਰੀ ਕਰਮਚਾਰੀਆਂ ਅਤੇ ਕੁਝ ਵਿਸ਼ੇਸ਼ ਲੋਕਾਂ ਵਿਚੋਂ ਵੀ ਲਏ ਜਾਂਦੇ ਹਨ। ਇਸੇ ਮਜਲਿਸ ਰਾਹੀਂ ਸਾਲਾਨਾ ਬਜਟ ਵੀ ਪਾਸ ਕੀਤਾ ਜਾਂਦਾ ਹੈ ਅਤੇ ਜ਼ਰੂਰੀ ਸਮੱਸਿਆਵਾਂ ਬਾਰੇ ਲਾਭਦਾਇਕ ਸਲਾਹ-ਮਸ਼ਵਰੇ ਵੀ ਕੀਤੇ ਜਾਂਦੇ ਹਨ।

ਇਸ ਜੱਥੇਬੰਦੀ ਤੋਂ ਛੁਟ ਜਮਾਤ ਦੀ ਆਤਮਕ, ਵਿਦਿਅਕ ਤੇ ਸਦਾ-ਚਾਰਕ ਨਿਗਰਾਨੀ ਅਤੇ ਉਨਤੀ ਲਈ ਸਰਬਤ ਅਹਿਮਦੀਆਂ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ ਗਿਆ ਹੈ। ਪੰਦਰ੍ਹਾਂ ਵਰ੍ਹਿਆਂ ਦੀ ਆਯੂ ਦੇ ਬਾਲਕ 'ਅਤਫ਼ਾਲੁਲ-ਅਹਿਮਦੀਆ' ਕਹਾਉਂਦੇ ਹਨ। ਪੰਦਰ੍ਹਾਂ ਤੋਂ ਚਾਲ੍ਹੀ ਵਰ੍ਹਿਆਂ ਦੇ ਗਭਰੂ 'ਖ਼ੁੱਦਾਮੁਲ-ਅਹਿਮਦੀਆ' ਦੀ ਮਜਲਿਸ ਦੇ ਮੈਂਬਰ ਹੁੰਦੇ ਹਨ।

ਨੌਜਵਾਨਾਂ ਦੀ ਇਸ ਮਜਲਸ ਨੇ ਜਨਤਾ ਦੀ ਸੇਵਾ ਦੇ ਕੰਮਾਂ ਵਿਚ ਵਿਸ਼ੇਸ਼ ਤੌਰ ਤੇ ਹਿੱਸਾ ਲਿਆ ਹੈ। ਰੋਗੀਆਂ ਦੀ ਸੇਵਾ, ਗ਼ਰੀਬਾਂ, ਅਨਾਥਾਂ ਅਤੇ ਵਿਧਵਾਵਾਂ ਦੀ ਦੇਖ ਭਾਲ, ਹੜ੍ਹਾਂ ਅਤੇ ਇਸੇ ਤਰ੍ਹਾਂ ਦੀਆਂ ਹੋਰ ਔਕੜਾਂ ਸਮੇਂ ਦੁਖੀਆਂ ਦੀ ਸੇਵਾ-ਸੰਭਾਲ, ਮਜ਼ਲੂਮਾਂ ਦੀ ਸਹਾਇਤਾ ਅਤੇ ਰਸਤਿਆਂ ਦੀ ਸਫ਼ਾਈ ਆਦਿਕ ਕੰਮਾਂ ਵਿਚ ਵਿਸ਼ੇਸ਼ ਤੌਰ ਤੇ ਸੇਵਾ ਕੀਤੀ ਹੈ; ਜਿਹਾ ਕਿ ਸ: ਬਿਸ਼ਨ ਸਿੰਘ ਜੀ ਨਾਇਬ ਤਹਿਸੀਲਦਾਰ ਬੇਟ ਲਿਖਦੇ ਹਨ :—

> "ਮੈਂ ਬੇਟ ਦੇ ਇਲਾਕੇ ਦੇ ਹੜ੍ਹਾਂ ਦੇ ਮਾਰੇ ਹੋਏ ਭਿੰਨ ਭਿੰਨ ਪਿੰਡਾਂ ਤੋਂ ੨੬—੩—੫੫ ਨੂੰ ਗਰਾਂਟ ਵੰਡਣ ਮਗਰੋਂ ਆ ਰਿਹਾ ਹਾਂ। ਮੈਨੂੰ ਇਹ ਦੇਖ ਕੇ ਵੱਡੀ ਖ਼ੁਸ਼ੀ ਹੋਈ ਹੈ ਕਿ ਜਮਾਤ ਅਹਿਮਦੀਆ ਕਾਦੀਆਨ ਦੇ ਸੱਜਣ ਕਈ ਦਿਨਾਂ ਤੋਂ ਪਿੰਡਾਂ ਵਿਚ ਡਾਕਟਰੀ ਅਤੇ ਹੋਰ ਸਹਾਇਤਾ ਦਾ ਕੰਮ ਕਰ ਰਹੇ ਹਨ। ਜਮਾਤ ਵਲੋਂ ਫੇਰੋਚੀਚੀ ਵਿਚ ਇਕ 'ਰਲੀਫ਼ ਕੈਂਪ'



Digitized by Panjab Digital Library | www.panjabdigilib.org

ਖੁਲ੍ਹਾ ਹੈ। ਜਿੱਥੇ ਰੋਗੀ ਤੇ ਮੁਸੀਬਤ ਦੇ ਮਾਰਿਆਂ ਦੀ ਹਰ ਤਰ੍ਹਾਂ ਸਹਾਇਤਾ ਕੀਤੀ ਜਾਂਦੀ ਹੈ। ਅਹਿਮਦੀ ਨੌਜਵਾਨਾਂ ਦੀਆਂ ਸਹਾਇਕ ਟੋਲੀਆਂ ਦਵਾਈਆਂ, ਖ਼ੁਰਾਕ ਤੇ ਕਪੜੇ ਲੈ ਕੇ ਭਿੰਨ ਭਿੰਨ ਪਿੰਡਾਂ ਵਿਚ ਸਹਾਇਤਾ ਕਰ ਰਹੀਆਂ ਹਨ। ਮੈਨੂੰ ਇਹ ਗੱਲ ਪਰਗਟ ਕਰਨ ਵਿਚ ਵੱਡੀ ਖੁਸ਼ੀ ਹੈ ਕਿ ਜਨਤਕ ਸੇਵਾ ਦਾ ਕੰਮ ਅਹਿਮਦੀ ਸੱਜਣ ਪੂਰੀ ਹਮਦਰਦੀ ਤੇ ਸੇਵਾ ਭਾਵ ਨਾਲ ਕਰ ਰਹੇ ਹਨ। ਜਿਸ ਨਾਲ ਬੇਟ ਦੇ ਇਲਾਕੇ ਦੀ ਦੁਖੀ ਜਨਤਾ ਨੂੰ ਬਹੁਤ ਸੁੱਖ ਅਤੇ ਆਰਾਮ ਮਿਲਿਆ ਹੈ।"

(ਅਖਬਾਰ ਬਦਰ, ਕਾਦੀਆਨ, ੧੪ ਨਵੰਬਰ ੧੯੫੫)

ਇਸੇ ਤਰ੍ਹਾਂ ਇਸ ਉਪਰੋਕਤ ਜੱਥੇਬੰਦੀ ਵਿਚ ਚਾਲ੍ਹੀ ਤੋਂ ਵਧੇਰੀ ਉਮਰ ਵਾਲੇ ਮਨੁੱਖ 'ਅਨਸਾਰੁੱਲਾ' ਅਖਵਾਉਂਦੇ ਹਨ। ਇਹ ਜੱਥੇਬੰਦੀਆਂ ਆਪੋ ਆਪਣੀ ਅਵਸਥਾ ਤੇ ਯੋਗਤਾ ਅਨੁਸਾਰ ਜਮਾਤ ਦੇ ਪ੍ਰੋਗਰਾਮ, ਜਿਸ ਵਿਚ ਸਦਾਚਾਰਕ ਤੇ ਵਿਦਿਅਕ ਉੱਨਤੀ ,ਲੋਕ-ਸੇਵਾ ਅਤੇ ਆਪਣੀ ਹੱਥੀਂ ਕਾਰ ਕਰਨੀ ਆਦਿ ਸ਼ਾਮਲ ਹਨ, ਹਿੱਸਾ ਲੈਂਦੀਆਂ ਹਨ।

ਇਸਤ੍ਰੀਆਂ ਦੀ ਜੱਥੇਬੰਦੀ 'ਲਜਨਾ ਅਮਾਉੱਲਾ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਵਡੀ ਖ਼ੁਸ਼ੀ ਦੀ ਗੱਲ ਹੈ ਕਿ ਪਰਦੇ ਦੇ ਰਵਾਜ ਤੇ ਪੂਰੇ ਤੌਰ ਤੇ ਚਲਦਿਆਂ ਹੋਇਆਂ ਅਹਿਮਦੀ ਇਸਤ੍ਰੀਆਂ ੮੦ ਫ਼ੀ ਸਦੀ ਪੜ੍ਹੀਆਂ ਹੋਈਆਂ ਹਨ ਅਤੇ ਕੌਮੀ ਕੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੀਆਂ ਹਨ। ਇਸਤ੍ਰੀਆਂ ਦੀ ਏਸ ਜੱਥੇਬੰਦੀ ਨੇ ਲੱਖਾਂ ਰੁਪਈਏ ਇਕੱਤਰ ਕਰਕੇ ਬਦੇਸ਼ਾਂ ਵਿਚ ਕਈ ਮਸੀਤਾਂ ਵੀ ਬਣਵਾਈਆਂ ਹੋਈਆਂ ਹਨ।

———



Digitized by Panjab Digital Library | www.panjabdigilib.org

# ਪ੍ਰਚਾਰ ਖੇਤਰ ਵਿਚ ਅਹਿਮਦੀਆਂ ਦਾ ਕਾਰਨਾਮਾ

ਜਮਾਤ ਅਹਿਮਦੀਆ ਇਕ ਸੁਧਾਰਕ ਤੇ ਪ੍ਰਚਾਰਕ ਜਮਾਤ ਹੈ। ਹੁਣ ਤਕ ਇਸ ਛੋਟੀ ਜਿਹੀ ਜਮਾਤ ਨੇ ਆਪੋ ਵਿਚ ਚੰਦੇ ਇਕੱਤਰ ਕਰਕੇ ਪ੍ਰਚਾਰ ਖੇਤਰ ਵਿਚ ਜੋ ਕੰਮ ਕੀਤਾ ਹੈ ਉਸ ਦਾ ਸੰਖੇਪ ਇਹ ਹੈ ਕਿ ਇਸ ਜਮਾਤ ਨੇ ਕੁਰਾਨ ਸ਼ਰੀਫ ਦੀ ਅਸਲ ਸਿੱਖਿਆ ਨੂੰ ਘਰ ਘਰ ਪਹੁੰਚਾਉਣ ਦੇ ਖਿਆਲ ਨਾਲ ਸਾਰੇ ਸੰਸਾਰ ਦੀਆਂ ਅੱਡ ਅੱਡ ਬੋਲੀਆਂ ਵਿਚ ਕੁਰਾਨ ਸ਼ਰੀਫ਼ ਦੇ ਅਨੁਵਾਦ ਪ੍ਰਕਾਸ਼ਤ ਕਰਨ ਦਾ ਇਕ ਪ੍ਰੋਗਰਾਮ ਬਣਾਇਆ ਹੋਇਆ ਹੈ। ਇਸ ਪ੍ਰੋਗਰਾਮ ਅਨੁਸਾਰ ਹੁਣ ਤਕ ੧੪ ਵੱਖ ਵੱਖ ਬੋਲੀਆਂ ਅੰਗਰੇਜ਼ੀ, ਜਰਮਨੀ, ਇੰਡੋਨੇਸ਼ੀਅਨ, ਡੈਨਟੀ, ਡੱਚ, ਸਵਾਹੀਲੀ, ਗੁਰਮੁਖੀ, ਪੁਰਤਗੇਜ਼ੀ, ਅਤਾਲਵੀ, ਸਪੈਨੀ, ਰੂਸੀ, ਮਲਾਈ, ਹਿੰਦੀ ਅਤੇ ਫ਼ਰਾਂਸੀਸੀ ਵਿਚ ਕੁਰਾਨ ਸ਼ਰੀਫ਼ ਦੇ ਅਤਿ ਸਰਲ ਤੇ ਸੁਖੈਨ ਅਨੁਵਾਦ ਹੋ ਚੁਕੇ ਹਨ। ਇਹ ਅਨੁਵਾਦ ਹਰ ਦੇਸ਼ ਦੇ ਲੋਕਾਂ ਨੇ ਵੱਡੇ ਸਲਾਹੇ ਹਨ ਅਤੇ ਵੱਡੇ ਚਾਉ ਨਾਲ ਪੜ੍ਹੇ ਹਨ। ਕਈ ਇਕ ਹੋਰ ਬੋਲੀਆਂ ਵਿਚ ਵੀ ਕੁਰਾਨ ਸ਼ਰੀਫ਼ ਦਾ ਅਨੁਵਾਦ ਕੀਤਾ ਜਾ ਰਿਹਾ ਹੈ। ਪ੍ਰੋਗਰਾਮ ਇਹ ਹੈ, ਕਿ ਹੌਲੇ ਹੌਲੇ ਜਗ ਦੀਆਂ ਸਮੂੰਹ ਛੋਟੀਆਂ ਵੱਡੀਆਂ ਬੋਲੀਆਂ ਵਿਚ ਕੁਰਾਨ ਸ਼ਰੀਫ਼ ਦਾ ਅਨੁਵਾਦ ਪ੍ਰਕਾਸ਼ਤ ਕਰ ਦਿੱਤਾ ਜਾਵੇ। ਪੰਜਾਬੀ ਵਿਚ ਕੁਰਾਨ ਸ਼ਰੀਫ਼ ਦਾ ਅਨੁਵਾਦ ਵੀ ਛੇਤੀ ਹੀ ਪ੍ਰਕਾਸ਼ਿਆ ਜਾ ਰਿਹਾ ਹੈ।

ਇਸੇ ਤਰ੍ਹਾਂ ਹੁਣ ਤਕ ਜਮਾਤ ਅਹਿਮਦੀਆ ਨੇ ਲੱਖਾਂ ਰੁਪਏ ਖਰਚ ਕਰਕੇ ਸੰਸਾਰ ਦੇ ਕਈ ਛੋਟੇ ਵੱਡੇ ਦੇਸ਼ਾਂ ਵਿਚ ਜਿਨ੍ਹਾਂ ਵਿਚ ਅਮਰੀਕਾ, ਹਾਲੈਂਡ ਤੇ ਇੰਗਲੈਂਡ ਵਰਗੇ ਧਨਾਢ ਦੇਸ਼ ਵੀ ਸ਼ਾਮਲ ਹਨ, ੨੯੧ ਮਸੀਤਾਂ ਬਣਾਈਆਂ



Digitized by Panjab Digital Library | www.panjabdigilib.org

ਹਨ। ਇਹ ਓਹ ਮਸੀਤਾਂ ਹਨ, ਜੋ ਜਮਾਤ ਅਹਿਮਦੀਆ ਦੇ ਕੇਂਦਰ ਦੇ ਪਰਬੰਧ ਹੇਠ ਬਣੀਆਂ ਹਨ। ਸਥਾਨਕ ਮਸੀਤਾਂ ਜੋ ਲੋਕਾਂ ਨੇ ਨਿਮਾਜ਼ ਪੜ੍ਹਨ ਲਈ ਆਪ ਬਣਾਈਆਂ ਹੋਈਆਂ ਹਨ, ਏਹਨਾਂ ਤੋਂ ਅੱਡਰੀਆਂ ਹਨ। ਭਾਰਤ ਤੇ ਪਾਕਿਸਤਾਨ ਵਿਚ ਬਣੀਆਂ ਸੈਂਕੜੇ ਮਸੀਤਾਂ ਵੀ ਏਹਨਾਂ ਤੋਂ ਵੱਖਰੀਆਂ ਹਨ।

ਭਾਰਤ ਤੇ ਪਾਕਿਸਤਾਨ ਦੀਆਂ ਸੈਂਕੜੇ ਤੇ ਹਜ਼ਾਰਾਂ ਜਮਾਤਾਂ ਤੋਂ ਛੁਟ ਬਾਹਰਲੇ ਦੇਸ਼ਾਂ ਵਿਚ ਤਿੰਨ ਸੌ ਦੇ ਲਗ ਪਗ ਜਮਾਤਾਂ ਹਨ। ਏਹਨਾਂ ਵਿਚੋਂ ਕਈ ਜਮਾਤਾਂ ਦੇ ਬੰਦਿਆਂ ਦੀ ਗਿਣਤੀ ਹਜ਼ਾਰਾਂ ਤਕ ਪੁੱਜੀ ਹੋਈ ਹੈ। ਹਰੇਕ ਜਮਾਤ ਦਾ ਆਪਣਾ ਸਥਾਨਕ ਅਮੀਰ ਹੈ, ਜੋ ਉਸ ਦਾ ਜੱਥੇਦਾਰ ਹੈ। ਇਸ ਦੀ ਚੋਣ ਹਰੇਕ ਜਮਾਤ ਆਮ ਤੌਰ ਤੇ ਤਿੰਨ ਸਾਲ ਮਗਰੋਂ ਆਪ ਕਰਦੀ ਹੈ। ਏਹਨਾਂ ਜਮਾਤਾਂ ਦੇ ਬਾਲਕਾਂ ਦੀ ਧਾਰਮਿਕ ਤੇ ਦੂਜੀ ਵਿੱਦਿਆ ਦੇ ਪ੍ਰਬੰਧ ਲਈ ਅੱਡ ਅੱਡ ਦੇਸ਼ਾਂ ਵਿਚ ਇਸ ਵੇਲੇ ੬੮ ਸਕੂਲ ਤੇ ਕਾਲਜ ਚਲ ਰਹੇ ਹਨ। ਏਹਨਾਂ ਸਕੂਲਾਂ ਤੇ ਕਾਲਜਾਂ ਵਿਚ ਅਹਿਮਦੀਆਂ ਦੇ ਬਾਲਕਾਂ ਤੋਂ ਛੁੱਟ, ਦੂਜੇ ਲੋਕਾਂ ਦੇ ਬੱਚੇ ਵੀ ਦਾਖਲ ਕੀਤੇ ਜਾਂਦੇ ਹਨ ਅਤੇ ਓਹਨਾਂ ਨੂੰ ਵੀ ਹਰ ਸੰਭਵ ਸਹਾਇਤਾ ਦਿੱਤੀ ਜਾਂਦੀ ਹੈ। ਲੋੜ ਅਨੁਸਾਰ ਹੋਰ ਨਵੇਂ ਸਕੂਲ ਖੋਲ੍ਹਣ ਦਾ ਪ੍ਰੋਗਰਾਮ ਵੀ ਹੈ। ਭਾਰਤ ਤੇ ਪਾਕਿਸਤਾਨ ਵਿਚ ਚਲ ਰਹੇ ਕਈ ਅਹਿਮਦੀ ਸਕੂਲ ਤੇ ਕਾਲਜ ਏਹਨਾਂ ਸਕੂਲਾਂ ਤੇ ਕਾਲਜਾਂ ਤੋਂ ਵੱਖਰੇ ਹਨ।

ਜਮਾਤ ਅਹਿਮਦੀਆ ਵਲੋਂ ਵੱਖ ਵੱਖ ਦੇਸ਼ਾਂ ਵਿਚ ਇਕ ਸੌ ਦੇ ਲਗ-ਪਗ ਬਾਕਾਇਦਾ ਮਿਸ਼ਨ ਹਨ। ਇਕ ਇਕ ਮਿਸ਼ਨ ਵਿਚ ਕਈ ਪ੍ਰਚਾਰਕ ਪ੍ਰਚਾਰ ਕਰ ਰਹੇ ਹਨ। ਇਹ ਪ੍ਰਚਾਰਕ ਜਮਾਤ ਅਹਿਮਦੀਆ ਦੇ ਕੇਂਦਰ ਵਿਚ ਤਿਆਰ ਕੀਤੇ ਜਾਂਦੇ ਹਨ ਤੇ ੧੪—੧੫ ਸਾਲ ਵਿੱਦਿਆ ਦੇਣ ਤੋਂ ਮਗਰੋਂ ਏਹਨਾਂ ਨੂੰ ਪ੍ਰਚਾਰਕ ਬਣਾ ਕੇ ਬਾਹਰਲੇ ਦੇਸ਼ਾਂ ਵਿਚ ਭੇਜਿਆ ਜਾਂਦਾ ਹੈ। ਏਹਨਾਂ ਪ੍ਰਚਾਰਕਾਂ ਵਿਚੋਂ ਬਹੁਤ ਸਾਰੇ ਆਪਣਾ ਸਾਰਾ ਜੀਵਨ ਧਾਰਮਿਕ ਸੇਵਾ ਲਈ ਅਰਪਨ ਕਰ ਕੇ ਪ੍ਰਚਾਰ ਲਈ ਬਾਹਰ ਜਾਂਦੇ ਹਨ। ਹਰੇਕ ਦੇਸ਼ ਦੇ ਪ੍ਰਚਾਰਕ ਨੂੰ ਟਰੇਨਿੰਗ ਦੇਣ ਸਮੇਂ ਇਹ ਜਤਨ ਕੀਤਾ ਜਾਂਦਾ ਹੈ ਕਿ ਉਸ ਨੂੰ ਉਥੋਂ ਦੇ ਲੋਕਾਂ ਦੇ ਗੁਣ, ਸੁਭਾਉ,



Digitized by Panjab Digital Library | www.panjabdigilib.org

ਹਾਵ ਭਾਵ ਤੇ ਧਾਰਮਿਕ ਵਿਚਾਰਾਂ ਤੋਂ ਚੰਗੀ ਤਰ੍ਹਾਂ ਜਾਣੂ ਕਰ ਦਿੱਤਾ ਜਾਏ। ਏਹੋ ਕਾਰਨ ਹੈ ਕਿ ਜਮਾਤ ਅਹਿਮਦੀਆ ਦੇ ਪ੍ਰਚਾਰਕ ਹਰੇਕ ਦੇਸ਼ ਵਿਚ ਵੱਡੀ ਸਫਲਤਾ ਨਾਲ ਪ੍ਰਚਾਰ ਕਰਦੇ ਰਹਿੰਦੇ ਹਨ, ਤੇ ਉਥੋਂ ਦੇ ਲੋਕਾਂ ਨੂੰ ਇਸਲਾਮ ਧਰਮ ਸਮਝਾਉਂਦੇ ਰਹਿੰਦੇ ਹਨ। ਹਰੇਕ ਦੇਸ਼ ਵਿਚ ਇਸ ਵੇਲੇ ਕਈ ਸਥਾਨਕ ਪ੍ਰਚਾਰਕ ਵੀ ਪ੍ਰਚਾਰ ਵਿਚ ਰੁੱਝੇ ਹੋਏ ਹਨ। ਏਹਨਾਂ ਸਾਰੇ ਪ੍ਰਚਾਰਕਾਂ ਦੇ ਵੱਖ ਵੱਖ ਗਰੁਪ ਹਨ; ਤੇ ਹਰੇਕ ਗਰੁਪ ਦਾ ਇਕ ਇਨਚਾਰਜ ਹੁੰਦਾ ਹੈ ਜੋ 'ਰਈਸੁੱਤਬਲੀਗ' ਕਹਾਉਂਦਾ ਹੈ।

ਇਕ ਸਿੱਖ ਵਿਦਵਾਨ ਜਮਾਤ ਅਹਿਮਦੀਆ ਦੇ ਪ੍ਰਚਾਰ ਖੇਤਰ ਵਿਚ ਸਫਲਤਾ ਬਾਰੇ ਲਿਖਦੇ ਹਨ :—

> "ਸਰਦਾਰ ਅਮਰ ਸਿੰਘ ਜੀ ਦੁਸਾਂਝ ਨੇ ਇਕ ਲੇਖ ਵਿਚ ਦੱਸਿਆ ਸੀ ਕਿ ਕੇਵਲ ਮਿਰਜ਼ਾਈ (ਅਹਿਮਦੀ) ਮੁਸਲਮਾਨਾਂ ਨੇ ਹੀ ਸੰਸਾਰ ਦੇ ਲਗ ਪਗ ਹਰੇਕ ਦੇਸ਼ ਵਿਚ ਪ੍ਰਚਾਰਕ ਭੇਜ ਕੇ ਤੇ ਮਸਜਿਦਾਂ ਕਾਇਮ ਕਰਕੇ ਆਪਣੇ ਪੈਰ ਪੱਕੇ ਤੌਰ ਤੇ ਜਮਾ ਲਏ ਹਨ। ਅਮਰੀਕਾ ਵਰਗੇ ਅੱਗੇ ਵਧੂ ਦੇਸ਼ ਵਿਚ ਹੀ ਓਹਨਾਂ ਦੇ ੧੯ ਪ੍ਰਚਾਰ ਕੇਂਦਰ ਹਨ ਤੇ ਗੋਲਡ ਕੋਸਟ ਵਿਚ ਇਹ ਗਿਣਤੀ ੨੪੭ ਹੈ। ਹੋਰ ਲਿਟਰੇਚਰ ਤੋਂ ਛੁੱਟ ਏਹਨਾਂ ਦੇ ੧੧ ਅਖਬਾਰ ਵਿਦੇਸ਼ੀ ਬੋਲੀਆਂ ਵਿਚ ਪ੍ਰਕਾਸ਼ਤ ਹੋ ਰਹੇ ਹਨ। ਇਹ ਗੱਲ ਦੇਖਣ ਵਾਲੀ ਹੈ ਕਿ ਅਫ਼ਰੀਕਾ ਵਰਗੇ ਪਛੜੇ ਦੇਸ਼ਾਂ ਵਿਚ ਪ੍ਰਚਾਰ ਦਾ ਖੇਤਰ ਵਧੇਰੇ ਖੁਲ੍ਹਾ ਹੋਣ ਕਰਕੇ ਇਹ ਲੋਕ ਖ਼ਾਸ ਧਿਆਨ ਦੇ ਰਹੇ ਹਨ ਤੇ ਹੈਰਾਨ ਕਰ ਦੇਣ ਵਾਲੀ ਸਫਲਤਾ ਪ੍ਰਾਪਤ ਕਰ ਰਹੇ ਹਨ।"
>
> (ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੨ ਅਪ੍ਰੈਲ ੧੯੬੦)



Digitized by Panjab Digital Library | www.panjabdigilib.org

ਇਸੇ ਤਰ੍ਹਾਂ ਸਰਦਾਰ ਦੀਵਾਨ ਸਿੰਘ ਮਫ਼ਤੂਨ ਐਡੀਟਰ ਅਖ਼ਬਾਰ 'ਰਿਆਸਤ' ਲਿਖਦੇ ਹਨ :—

"ਮੁਸਲਮਾਨਾਂ ਦੇ ਅਹਿਮਦੀ ਫਿਰਕੇ ਦੇ ਪ੍ਰਚਾਰਕਾਂ ਦੀ ਵੀ ਏਹੋ ਹਾਲਤ ਹੈ ਕਿ ਥੋੜੀ ਜਿਹੀ ਤਨਖਾਹ ਤੇ ਸੰਸਾਰ ਦੇ ਲਗ ਪਗ ਹਰ ਦੇਸ਼ ਵਿਚ ਫੈਲੇ ਹੋਏ ਹਨ, ਜਿਸ ਦਾ ਸਿੱਟਾ ਇਹ ਹੈ ਕਿ ਲੋਕ ਏਹਨਾਂ ਪ੍ਰਚਾਰਕਾਂ ਨੂੰ, ਜੋ ਬਿਨਾਂ ਕਿਸੇ ਸੁਆਰਥ ਦੇ, ਧਰਮ ਦੀ ਸੇਵਾ ਕਰ ਰਹੇ ਹਨ ਅਤੇ ਸਾਦਾ ਜੀਵਨ ਬਿਤਾ ਰਹੇ ਹਨ, ਦੇਖ ਕੇ ਵੱਡੀ ਗਿਣਤੀ ਵਿਚ ਏਹਨਾਂ ਦੇ ਧਰਮ ਵਿਚ ਦਾਖਲ ਹੋ ਰਹੇ ਹਨ ਅਤੇ ਇਹ ਗੱਲ ਬੜੀ ਮਨੋਰੰਜਕ ਹੈ ਕਿ ਅਹਿਮਦੀ ਪ੍ਰਚਾਰਕ ਅਫ਼ਰੀਕਾ ਦੇ ਹਬਸ਼ੀਆਂ ਨੂੰ ਵੀ ਇਸਲਾਮ ਧਰਮ ਵਿਚ ਦਾਖਲ ਕਰਨ ਦਾ ਕਾਰਨ ਬਣੇ ਹਨ।"

(ਅਖ਼ਬਾਰ ਰਿਆਸਤ, ੧੩ ਜੁਲਾਈ ੧੯੫੯)

ਇਸੇ ਤਰ੍ਹਾਂ ਰਿਸਾਲਾ 'ਲਾਈਫ਼' ਅਮਰੀਕਾ ਨੇ ਅਹਿਮਦੀਆ ਜਮਾਤ ਦੇ ਪ੍ਰਚਾਰ ਦੀ ਸਫਲਤਾ ਦੇ ਸੰਬੰਧ ਵਿਚ ਲਿਖਿਆ ਹੈ ਕਿ :—

"ਈਸਾਈ ਪ੍ਰਚਾਰਕ ਸੰਸਥਾ ਇਹ ਮੰਨਦੀ ਹੈ ਕਿ ਜੇ ਉਹ ਇਕ ਅਫਰੀਕਨ ਨੂੰ ਈਸਾਈ ਬਣਾਉਂਦੀ ਹੈ, ਤਾਂ ਉਸ ਸਮੇਂ ਤਕ ਦਸ ਅਫ਼ਰੀਕਨ ਇਸਲਾਮ ਧਰਮ ਨੂੰ ਸਵੀਕਾਰ ਕਰ ਚੁਕੇ ਹੁੰਦੇ ਹਨ।"

(ਰਸਾਲਾ ਲਾਇਫ਼, ੮ ਅਗਸਤ ੧੯੫੫)



Digitized by Panjab Digital Library | www.panjabdigilib.org

ਇਸ ਤੋਂ ਛੁਟ ਜਮਾਤ ਅਹਿਮਦੀਆ ਵਲੋਂ ਅੰਗਰੇਜ਼ੀ, ਅਰਬੀ, ਸਵਾਹੀਲੀ ਆਦਿ ਬੋਲੀਆਂ ਵਿਚ ੧੪ ਅਖ਼ਬਾਰ ਤੇ ਰਸਾਲੇ ਪ੍ਰਕਾਸ਼ਤ ਕੀਤੇ ਜਾ ਰਹੇ ਹਨ, ਜੋ ਵੱਡੀ ਸਫਲਤਾ ਨਾਲ ਚਲ ਰਹੇ ਹਨ। ਭਾਰਤ ਤੇ ਪਾਕਿਸਤਾਨ ਵਿਚੋਂ ਪ੍ਰਕਾਸ਼ਤ ਹੋਣ ਵਾਲੇ ਉਰਦੂ ਤੇ ਅੰਗਰੇਜ਼ੀ ਅਖ਼ਬਾਰ ਤੇ ਰਸਾਲੇ ਏਹਨਾਂ ਤੋਂ ਵੱਖਰੇ ਹਨ। ਇਸਰਾਈਲ ਹਕੂਮਤ ਵਿਚੋਂ ਵੀ ਇਕ ਮਾਹਵਾਰ ਅਰਬੀ ਰਸਾਲਾ 'ਅਲਬੁਸ਼ਰਾ' ਪ੍ਰਕਾਸ਼ਤ ਹੋ ਰਿਹਾ ਹੈ ਤੇ ਉਥੇ ਵੀ ਇਕ ਅਹਿਮਦੀ ਮਿਸ਼ਨ ਕੰਮ ਕਰ ਰਿਹਾ ਹੈ ਅਤੇ ਕਈ ਜਮਾਤਾਂ ਵੀ ਹਨ।

———



Digitized by Panjab Digital Library | www.panjabdigilib.org

# ਕਾਦੀਆਨ

ਜਮਾਤ ਅਹਿਮਦੀਆ ਦਾ ਅਸਲ ਕੇਂਦਰ, ਜੋ ਪ੍ਰਭੂ ਨੇ ਸਾਰੇ ਜਗ ਦੇ ਅਹਿਮਦੀਆਂ ਲਈ ਕੇਂਦਰੀ ਧਰਮ ਅਸਥਾਨ ਨੀਅਤ ਕੀਤਾ ਹੈ, ਕਾਦੀਆਨ ਹੈ। ਏਥੇ ਹੀ ਜਮਾਤ ਦੇ ਮੋਢੀ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਜੀ ਮਹਾਰਾਜ ਨੇ ਜਨਮ ਲਿਆ, ਆਪਣੇ ਜੀਵਨ ਦਾ ਸਾਰਾ ਸਮਾਂ ਬਤੀਤ ਕੀਤਾ, ਰੱਬ ਦੀ ਹਜ਼ੂਰੀ ਵਿਚ ਅਰਦਾਸਾਂ ਕੀਤੀਆਂ ਅਤੇ ਅਕਾਲ ਚਲਾਣਾ ਕਰਨ ਮਗਰੋਂ ਏਥੇ ਹੀ ਆਪ 'ਬਹਿਸ਼ਤੀ ਮਕਬਰਾ' ਨਾਂ ਦੇ ਕਬਰਸਤਾਨ ਵਿਚ ਦਫ਼ਨ ਕੀਤੇ ਗਏ। ਆਪ ਦੇ ਪਹਿਲੇ ਖ਼ਲੀਫ਼ਾ ਹਜ਼ਰਤ ਮੌਲਾਨਾ ਹਕੀਮ ਨੂਰੁੱਦੀਨ ਸਾਹਿਬ ਦੀ ਕਬਰ ਵੀ ਆਪ ਦੀ ਕਬਰ ਦੇ ਨਾਲ ਏਥੇ ਹੀ ਹੈ ਅਤੇ ਆਪ ਜੀ ਦੇ ਬਹੁਤ ਸਾਰੇ ਵਿਸ਼ੇਸ਼ ਸੰਗੀ-ਸਾਥੀ ਵੀ ਏਸੇ ਕਬਰਸਤਾਨ ਵਿਚ ਦਫ਼ਨ ਹਨ। ਦੇਸ਼ ਦੀ ਵੰਡ ਤੋਂ ਪਹਿਲਾਂ ਇੱਥੇ ਹਜ਼ਰਤ ਖ਼ਲੀਫ਼ਾ ਸਾਹਿਬ ਜਮਾਤ ਅਹਿਮਦੀਆ ਦਾ ਵਾਸ ਸੀ ਅਤੇ ਇੱਥੋਂ ਹੀ ਸਾਰੇ ਜਗ ਵਿਚ ਵਿਚਰ ਰਹੇ ਸਰਬਤ ਅਹਿਮਦੀਆਂ ਦੀ ਧਾਰਮਿਕ ਅਗਵਾਈ ਕੀਤੀ ਜਾਂਦੀ ਸੀ ਤੇ ਪ੍ਰਚਾਰਕ ਭੇਜੇ ਜਾਂਦੇ ਸਨ। ਅੱਜ ਕਲ ਹਜ਼ਰਤ ਖ਼ਲੀਫ਼ਾ ਸਾਹਿਬ ਜਮਾਤ ਅਹਿਮਦੀਆ ਕਾਦੀਆਨ ਤੋਂ ਹਿਜਰਤ ਕਰਨ ਮਗਰੋਂ ਪਾਕਿਸਤਾਨ ਵਿਚ ਰਹਿੰਦੇ ਹਨ। (ਉਹਨਾਂ ਦੇ ਇਕ ਸਾਹਿਬਜ਼ਾਦੇ ਸ੍ਰੀ ਮਿਰਜ਼ਾ ਵਸੀਮ ਅਹਿਮਦ ਸਾਹਿਬ ਸ਼ੁਰੂ ਤੋਂ ਹੀ ਕਾਦੀਆਨ ਵਿਚ ਰਹਿ ਰਹੇ ਹਨ) ਜਿੱਥੇ ਉਹਨਾਂ ਨੇ 'ਰਬਵਾਹ' (ਜ਼ਿਲਾ ਝੰਗ) ਦੇ ਨਾਂ ਦੀ ਇਕ ਨਵੀਂ ਬਸਤੀ ਆਪ ਵਸਾਈ ਹੈ ਅਤੇ ਜਮਾਤ ਅਹਿਮਦੀਆ ਦਾ ਇਕ ਨਵਾਂ ਕੇਂਦਰ ਸਥਾਪਨ ਕੀਤਾ ਹੈ। ਜਿਥੋਂ ਤਕ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਤੇ ਜਮਾਤ ਅਹਿਮਦੀਆ ਦੇ ਪਿਛਲੇ ਖ਼ਲੀਫ਼ਾ ਸਾਹਿਬ ਦੀਆਂ ਪੇਸ਼ਗੋਈਆਂ ਦਾ ਸੰਬੰਧ ਹੈ,



Digitized by Panjab Digital Library | www.panjabdigilib.org

ਓਹਨਾਂ ਤੋਂ ਇਹ ਸਾਫ਼ ਪਤਾ ਲਗਦਾ ਹੈ ਕਿ ਅਹਿਮਦੀਆਂ ਦਾ ਕਾਦੀਆਨ ਤੋਂ ਨਿਕਲਣਾ ਪ੍ਰਭੂ ਦੀ ਮਰਜ਼ੀ ਦੇ ਹੀ ਅਧੀਨ ਸੀ। ਪ੍ਰਭੂ ਨੇ ਪਹਿਲਾਂ ਹੀ ਇਹ ਦਸ ਦਿੱਤਾ ਹੋਇਆ ਸੀ ਕਿ ਇਕ ਸਮੇਂ ਜਮਾਤ ਅਹਿਮਦੀਆ ਦੀ ਬਹੁ-ਗਿਣਤੀ ਤੇ ਹਜ਼ਰਤ ਖ਼ਲੀਫ਼ਾ ਸਾਹਿਬ ਜਮਾਤ ਅਹਿਮਦੀਆ ਨੂੰ ਕਾਦੀਆਨ ਤੋਂ ਨਿਕਲਣਾ ਪਵੇਗਾ। ਇਹ ਸਭ ਪੇਸ਼ਗੋਈਆਂ ਅਹਿਮਦੀਆ ਲਿਟਰੇਚਰ ਵਿਚ ਹਿਜਰਤ ਤੋਂ ਚੋਖਾ ਸਮਾਂ ਪਹਿਲਾਂ ਪ੍ਰਕਾਸ਼ਤ ਹੋ ਚੁਕੀਆਂ ਸਨ*। ਏਹਨਾਂ ਪੇਸ਼ਗੋਈਆਂ ਤੋਂ ਇਹ ਵੀ ਵਿੱਦਤ ਹੁੰਦਾ ਹੈ ਕਿ ਅਹਿਮਦੀਆਂ ਦੀ ਆਪਣੇ ਅਸਲ ਧਾਰਮਿਕ ਕੇਂਦਰ ਅਸਥਾਨ 'ਕਾਦੀਆਨ' ਤੋਂ ਇਹ ਜੁਦਾਈ ਆਰਜ਼ੀ ਹੋਵੇਗੀ ਤੇ ਪ੍ਰਭੂ ਆਪ ਹੀ ਮੁੜ ਅਜਿਹੇ ਹਾਲਾਤ ਪੈਦਾ ਕਰ ਦੇਵੇਗਾ ਕਿ ਕਾਦੀਆਨ ਪਹਿਲਾਂ ਵਾਂਗ ਹੀ ਸਾਰੇ ਜਗ ਦੇ ਅਹਿਮਦੀਆਂ ਦਾ ਕੇਂਦਰੀ ਧਰਮ ਅਸਥਾਨ ਬਣ ਜਾਏਗਾ ਅਤੇ ਹਜ਼ਰਤ ਇਮਾਮ ਜਮਾਤ ਅਹਿਮਦੀਆ ਪਹਿਲਾਂ ਵਾਂਗ ਹੀ ਏਥੋਂ ਸਾਰੇ ਜਗ ਦੇ ਅਹਿਮਦੀਆਂ ਦੀ ਧਾਰਮਿਕ ਅਗਵਾਈ ਕਰਨ ਲਗ ਪੈਣਗੇ, ਇਸ ਤਰ੍ਹਾਂ ਸਾਡੇ ਦੇਸ਼ ਨੂੰ ਮੁੜ ਸੰਸਾਰ ਦੀ ਧਾਰਮਿਕ ਅਗਵਾਗੀ ਦੀ ਸਰਦਾਰੀ ਮਿਲ ਜਾਏਗੀ। ਇਹ ਸਭ ਕੁਝ ਪ੍ਰਭੂ ਆਪ ਹੀ ਆਪਣੀ ਮਰਜ਼ੀ ਨਾਲ ਜਦੋਂ ਚਾਹੇਗਾ ਕਰੇਗਾ, ਪਰ ਕਰੇਗਾ ਜ਼ਰੂਰ ਹੀ, ਇਹ ਅਟਲ ਸੱਚਾਈ ਹੈ।

ਇੱਥੇ ਇਹ ਵੀ ਦਸ ਦੇਣਾ ਉਚਿਤ ਹੈ ਕਿ ਹਿਜਰਤ ਦੇ ਮਗਰੋਂ ਵੀ ਕਾਦੀਆਨ ਦੇ ਅਹਿਮਦੀਆ ਕੇਂਦਰ ਵਿਚ, ਲਗ ਪਗ ੩੦੦ ਅਹਿਮਦੀ ਮੌਜੂਦ ਰਹੇ, ਤੇ ਇੱਥੋਂ ਲਿਟਰੇਚਰ ਪ੍ਰਕਾਸ਼ਤ ਕਰਨ, ਭਾਰਤੀ ਪ੍ਰਚਾਰਕ ਤਿਆਰ ਕਰਨ ਅਤੇ ਭਾਰਤ ਦੇਸ਼ ਦੀਆਂ ਅਹਿਮਦੀ ਜਮਾਤਾਂ ਦੀ ਦੇਖ ਭਾਲ ਦਾ ਕੰਮ 'ਸਦਰ ਅੰਜੁਮਨ ਅਹਿਮਦੀਆ' ਦੁਆਰਾ ਹੋ ਰਿਹਾ ਹੈ। ਇਸ ਵਿਚ ਪ੍ਰਭੂ ਨੇ ਆਪਣੀ ਕੁਦਰਤ ਵਜੋਂ ਅਹਿਮਦੀਅਤ ਦੀ ਸੱਚਾਈ ਦਾ ਇਕ ਚਮਤਕਾਰਾ ਦਿਖਾਇਆ ਹੈ ਕਿ ਜਦੋਂ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਦੇ ਸਾਰੇ ਧਰਮ ਅਸਥਾਨ ਫਸਾਦ ਦੇ ਕਾਰਨ ਖਾਲੀ ਹੋ ਗਏ, ਉਦੋਂ ਕੇਵਲ ਕਾਦੀਆਨ ਦੇ ਕੇਂਦਰ ਵਿਚ ਹੀ

---

*ਤਜ਼ਕਰਾ ਪੰਨਾ ੩੧੩।



Digitized by Panjab Digital Library | www.panjabdigilib.org

ਅਹਿਮਦੀ ਮੌਜੂਦ ਰਹੇ। ਅਤੇ ਅੱਜ ਵੀ ਪਹਿਲੇ ਵਾਂਗ ਹੀ ਆਪਣੇ ਕੰਮ ਨੂੰ ਵੱਡੀ ਸਫਲਤਾ ਨਾਲ ਚਲਾ ਰਹੇ ਹਨ। ਏਹਨਾਂ ਦੇ ਅਮਨ, ਸ਼ਾਂਤਮਈ ਅਤੇ ਪ੍ਰੇਮ ਭਰੇ ਸਿੱਧਾਂਤਾਂ ਦੇ ਕਾਰਨ, ਏਹਨਾਂ ਦੇ ਆਪਣੇ ਗੁਆਂਢੀ, ਸਿੱਖਾਂ ਅਤੇ ਹਿੰਦੂਆਂ ਨਾਲ ਮਿੱਤਰਤਾ ਭਰੇ ਸੰਬੰਧ ਹਨ ਅਤੇ ਏਹਨਾਂ ਦੇ ਇਸ ਸਿੱਧਾਂਤ ਦੇ ਕਾਰਨ (ਜਿਸ ਸਰਕਾਰ ਵਿਚ ਰਹੋ ਉਸ ਦੇ ਵਿਧਾਨ ਦੀ ਪੂਰੀ ਪੂਰੀ ਪਾਬੰਦੀ ਕਰੋ) ਸਰਕਾਰੀ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਵੀ ਏਹਨਾਂ ਤੇ ਪੂਰਨ ਵਿਸ਼ਵਾਸ ਹੈ।

ਦੇਸ਼ ਦੀ ਵੰਡ ਹੋ ਜਾਣ ਮਗਰੋਂ ਵੀ ਕਾਦੀਆਨ ਦੀ ਅੰਤਰ ਰਾਸ਼ਟਰੀ ਤੇ ਕੌਮਾਂਤਰੀ ਪ੍ਰਸਿੱਧਤਾ ਵਿਚ ਕੋਈ ਘਾਟ ਨਾ ਆਈ ਅਤੇ ਪਹਿਲੇ ਵਾਂਗ ਹੀ ਏਥੇ ਸਮੇਂ ਸਮੇਂ ਕਈ ਵੱਡੇ ਵੱਡੇ ਵਿਦਵਾਨ ਤੇ ਆਗੂ ਆਉਂਦੇ ਰਹੇ ਹਨ। ਏਹਨਾਂ ਦੇ ਕਾਦੀਆਨ ਆਉਣ ਨਾਲ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੀ ਚੋਖਾ ਸਮਾਂ ਪਹਿਲਾਂ ਪ੍ਰਕਾਸ਼ਤ ਕੀਤੀ ਹੋਈ ਪੇਸ਼ਗੋਈ ਪੂਰੀ ਹੁੰਦੀ ਰਹੀ ਹੈ, ਜਿਸ ਵਿਚ ਆਪ ਜੀ ਨੂੰ ਇਹ ਖ਼ੁਸ਼ਖ਼ਬਰੀ ਦਿੱਤੀ ਗਈ ਸੀ ਕਿ ਕਾਦੀਆਨ ਦੂਰ ਦੂਰ ਤੋਂ ਅਤੇ ਬਹੁ-ਗਿਣਤੀ ਵਿਚ ਲੋਕ ਆਉਂਦੇ ਰਹਿਣਗੇ। ਸੋ ਇਸ ਪੇਸ਼ਗੋਈ ਦੇ ਅਨੁਸਾਰ ਇਕ ਵਾਰ ਹੋਰ ਮਹਾਨ ਵਿਅਕਤੀਆਂ ਤੋਂ ਛੁਟ ਪਾਕਿਸਤਾਨ ਬਣਨ ਤੋਂ ਪਹਿਲਾਂ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਜੀ ਬਹਾਦੁਰ ਵੀ ਕਾਦੀਆਨ ਆਏ ਸਨ, ਅਤੇ ਦੇਸ਼ ਦੀ ਵੰਡ ਮਗਰੋਂ ਸ੍ਰੀ ਵਿਨੋਬਾ ਭਾਵੇ ਜੀ❋ ਮਾਸਟਰ ਤਾਰਾ ਸਿੰਘ ਜੀ, ਸਰਦਾਰ ਊਧਮ ਸਿੰਘ ਜੀ ਨਾਗੋਕੇ, ਸ: ਈਸ਼ਰ ਸਿੰਘ

---

❋ਸ੍ਰੀ ਵਿਨੋਬਾ ਭਾਵੇ ਜੀ ਨੇ ਕਾਦੀਆਨ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ :—

''ਸਾਨੂੰ ਇਸ ਗੱਲ ਦੀ ਖ਼ੁਸ਼ੀ ਹੈ ਕਿ ਸਾਨੂੰ ਇਕ ਰੂਹਾ-ਨੀਅਤ ਦਾ ਕੇਂਦਰ ਵੇਖਣ ਦਾ ਸਮਾਂ ਮਿਲਿਆ ਹੈ।''

(ਬਦਰ, ੧੨ ਨਵੰਬਰ ੧੯੫੯)



Digitized by Panjab Digital Library | www.panjabdigilib.org

ਜੀ ਮਝੈਲ, ਸ: ਉੱਜਲ ਸਿੰਘ ਜੀ ਵਜ਼ੀਰ ਖਜ਼ਾਨਾ, ਸਰਦਾਰ ਪਰਤਾਪ ਸਿੰਘ ਜੀ ਕੈਰੋਂ ਮੁਖ-ਮੰਤਰੀ* (ਪੰਜਾਬ), ਸ੍ਰੀ ਐਨ. ਵੀ ਗੈਡਗਿਲ ਰਾਜਪਾਲ (ਪੰਜਾਬ), ਲਾਲਾ ਜਗਤ ਨਾਰਾਇਣ ਜੀ ਸਾਬਕ ਵਿੱਦਿਅਕ ਮੰਤਰੀ† (ਪੰਜਾਬ), ਸਰਦਾਰ ਗੁਰਦਿਆਲ ਸਿੰਘ ਜੀ ਢਿੱਲੋਂ ਸਪੀਕਰ (ਪੰਜਾਬ), ਪੰਡਤ ਮੋਹਨ ਲਾਲ ਜੀ ਮਾਲ ਮੰਤਰੀ (ਪੰਜਾਬ), ਸ: ਗੁਰਬਚਨ ਸਿੰਘ ਜੀ ਬਾਜਵਾ, ਗਿਆਨੀ ਕਰਤਾਰ ਸਿੰਘ ਜੀ ਮਾਲ ਮੰਤਰੀ (ਪੰਜਾਬ),ਜਨਰਲ ਕਿਰੀਆਪਾ ਜੀ, ਜਨਰਲ ਥਮਾਇਆ ਜੀ, ਜਨਰਲ ਮੋਹਨ ਸਿੰਘ ਜੀ, ਪ੍ਰਿੰਸੀਪਲ ਧਰਮਾਅਨੰਤ ਸਿੰਘ ਜੀ (ਅੰਮ੍ਰਿਤਸਰ), ਪ੍ਰਿੰਸੀਪਲ ਨਰਿੰਜਣ ਸਿੰਘ ਜੀ (ਭਰਾ ਮਾਸਟਰ ਤਾਰਾ ਸਿੰਘ ਜੀ) ਆਦਿਕ ਪ੍ਰਸਿੱਧ ਵਿਅਕਤੀਆਂ ਵੀ ਕਾਦੀਆਨ ਆਉਂਦੀਆਂ ਰਹੀਆਂ ਹਨ। ਏਹਨਾਂ ਸਾਰੇ ਹੀ ਆਗੂਆਂ ਨੂੰ ਜਮਾਤ ਅਹਿਮਦੀਆ ਦਾ ਧਾਰਮਿਕ ਲਿਟਰੇਚਰ ਦੇ ਕੇ

---

*ਸਰਦਾਰ ਪ੍ਰਤਾਪ ਸਿੰਘ ਜੀ ਕੈਰੋਂ ਨੇ ਜਮਾਤ ਅਹਿਮਦੀਆ ਬਾਰੇ ਇਹ ਵਿਚਾਰ ਪਰਗਟ ਕੀਤੇ ਹਨ :—

"ਜਮਾਤ ਅਹਿਮਦੀਆ ਪ੍ਰੇਮ, ਸੱਚਾਈ, ਭ੍ਰਾਤ੍ਰੀ ਭਾਵ ਤੇ ਲੋਕਾਂ ਵਿਚ ਰਵਾਦਾਰੀ ਦਾ ਪ੍ਰਚਾਰ ਕਰਦੀ ਹੈ।"

(ਬਦਰ, ੨੦ ਅਕਤੂਬਰ ੧੯੫੯)

†ਲਾਲਾ ਜਗਤ ਨਾਰਾਇਣ ਜੀ ਨੇ ਲਿਖਿਆ ਹੈ :—

"ਜਮਾਤ ਅਹਿਮਦੀਆ ਦੀ ਗਿਣਤੀ ਭਾਰਤ ਵਿਚ ਭਾਵੇਂ ਦੂਜੇ ਮਤਾਂ ਦੇ ਲੋਕਾਂ ਨਾਲੋਂ ਘਟ ਹੈ, ਪਰ ਇਸ ਦੀਆਂ ਰਵਾਇਤਾਂ ਸ਼ਾਨਦਾਰ ਹਨ ਅਤੇ ਇਸ ਦੇ ਸ਼ਰਧਾਲੂਆਂ ਨੂੰ ਸਾਰੇ ਜਗ ਵਿਚ ਮਹਾਨਤਾ ਤੇ ਸਤਿਕਾਰ ਪ੍ਰਾਪਤ ਹੈ, ਇਸ ਲਈ ਭਾਰਤ ਨੂੰ ਇਸ ਉਤੇ ਵੱਡਾ ਮਾਣ ਹੈ।"

(ਬਦਰ, ੨੦ ਅਕਤੂਬਰ ੧੯੫੯)



Digitized by Panjab Digital Library | www.panjabdigilib.org

ਅਹਿਮਦੀਆਂ ਦੇ ਵਿਚਾਰਾਂ ਤੇ ਸਿੱਧਾਂਤਾਂ ਤੋਂ ਜਾਣੂ ਕਰਾਉਣ ਦਾ ਪੂਰਾ ਯਤਨ ਕੀਤਾ ਗਿਆ ਹੈ। ਏਹਨਾਂ ਵਿਚੋਂ ਕਈ ਆਗੂਆਂ ਨੇ ਅਹਿਮਦੀਆਂ ਦੀ ਪਿਆਰ-ਭਰੀ ਸਿੱਖਿਆ ਦੀ ਵੱਡੀ ਸਲਾਹੁਤਾ ਕੀਤੀ ਹੈ।

ਜਿਹਾ ਕਿ ਸਰਦਾਰ ਅਮਰ ਸਿੰਘ ਜੀ ਐਡੀਟਰ 'ਸ਼ੇਰਿ ਪੰਜਾਬ' ਨੇ ਇਕ ਵਾਰ ਜਮਾਤ ਅਹਿਮਦੀਆ ਬਾਰੇ ਇਹ ਪ੍ਰਕਾਸ਼ਿਆ ਸੀ ਕਿ :—

"ਜੋ ਲੋਕ ਅਹਿਮਦੀਆਂ ਦੀ ਜੱਥੇਬੰਦੀ, ਏਹਨਾਂ ਦੀਆਂ ਸਰਗਰਮੀਆਂ ਤੇ ਅੱਡ ਅੱਡ ਤਹਿਰੀਕਾਂ ਨਾਲ ਦਿਲਚਸਪੀ ਰਖਦੇ ਹਨ, ਉਹ ਸਾਰੇ ਹੀ ਏਹਨਾਂ ਦੀ ਮਹਾਨ ਤਾਕਤ, ਇਸਲਾਮੀ ਲਿਟਰੇਚਰ ਤੋਂ ਵੱਡੀ ਵਾਕਫ਼ੀ, ਇਲਮ, ਫ਼ਜ਼ਲ ਤੇ ਆਪਣੀ ਜਮਾਤ ਦੀ ਅਗਵਾਈ ਲਈ ਗ਼ੈਰ ਮਾਮੂਲੀ ਸੋਚ-ਵਿਚਾਰ ਤੇ ਸੂਝ-ਬੂਝ ਦੇ ਕਾਇਲ ਹਨ।"

(ਸ਼ੇਰਿ ਪੰਜਾਬ, ੩ ਮਾਰਚ ੧੯੩੫)

ਇਸੇ ਤਰ੍ਹਾਂ ਐਡੀਟਰ ਸਾਹਿਬ 'ਫ਼ਰੰਟੀਅਰ ਮੇਲ' ਡੇਹਰਾਦੂਨ (੧੨ ਦਸੰਬਰ ੧੯੪੮) ਜਮਾਤ ਅਹਿਮਦੀਆ ਬਾਰੇ ਲਿਖਦੇ ਹਨ :—

"ਅਹਿਮਦੀਆ ਜਮਾਤ ਮੁਸਲਮਾਨਾਂ ਵਿਚ ਇਕ ਤਰੱਕੀ-ਪਸੰਦ ਜਮਾਤ ਹੈ। ਸਰਬਤ ਧਰਮਾਂ ਨਾਲ ਰਵਾਦਾਰੀ ਇਸ ਦੀ ਮੁਢਲੀ ਸਿੱਖਿਆ ਵਿਚ ਸ਼ਾਮਲ ਹੈ। ਸਾਰੇ ਧਰਮਾਂ ਦੇ ਆਗੂਆਂ ਦਾ ਆਦਰ ਤੇ ਸਤਿਕਾਰ ਕਰਦਿਆਂ ਹੋਇਆਂ ਅਹਿਮਦੀਆਂ ਨੇ ਓਹਨਾਂ ਦੀ ਸਿੱਖਿਆ ਨੂੰ ਆਪਣੀਆਂ ਧਾਰਮਿਕ ਪੁਸਤਕਾਂ ਵਿਚ ਸ਼ਾਮਲ ਕੀਤਾ ਹੈ। ੪੦ ਸਾਲ



Digitized by Panjab Digital Library | www.panjabdigilib.org

ਪਹਿਲਾਂ, ਉਸ ਸਮੇਂ ਜਦ ਕਿ ਮਹਾਤਮਾ ਗਾਂਧੀ ਜੀ ਅਜੇ ਸਿਆਸਤ ਵਿਚ ਨਹੀਂ ਸੀ ਆਏ, ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਸਾਹਿਬ ਨੇ ੧੮੯੧ ਵਿਚ ਮਸੀਹ ਹੋਣ ਦਾ ਐਲਾਨ ਕਰ ਕੇ ਆਪਣੇ ਸੁਝਾ 'ਪੈਗਾਮਿ ਸੁਲਹ' ਨਾਂ ਦੀ ਪੁਸਤਕ ਵਿਚ ਪੇਸ਼ ਕੀਤੇ, ਜਿਨ੍ਹਾਂ ਤੇ ਵਰਤੋਂ ਕੀਤਿਆਂ ਭਿੰਨ ਭਿੰਨ ਜਾਤੀਆਂ ਵਿਚ ਏਕਤਾ ਤੇ ਪ੍ਰੇਮ ਪੈਦਾ ਹੁੰਦਾ ਹੈ। ਆਪ ਦੀ ਇਹ ਅਤਿ ਇੱਛਿਆ ਸੀ ਕਿ ਲੋਕਾਂ ਵਿਚ ਰਵਾਦਾਰੀ, ਏਕਤਾ,ਭਾਈਚਾਰਾ ਅਤੇ ਪ੍ਰੇਮ ਭਾਵ ਪੈਦਾ ਹੋਵੇ। ਨਿਰਸੰਦੇਹ ਆਪ ਦੀ ਮਹਾਨ ਵਿਅਕਤੀ ਕਦਰ ਦੇ ਲਾਇਕ ਹੈ ਕਿ ਆਪ ਨੇ ਦੂਰ-ਦਰਿਸ਼ਟੀ ਨਾਲ ਭਵਿੱਖ ਕਾਲ ਦੇ ਧੁੰਦਲੇ ਸਮੇਂ ਨੂੰ ਦੇਖ ਕੇ ਠੀਕ ਅਗਵਾਈ ਕੀਤੀ। ਜੇ ਸਾਡੇ ਦੇਸ਼ ਦੇ ਵਾਸੀ ਆਪਣੇ ਸੁਆਰਥ ਅਤੇ ਗ਼ਲਤ ਅਗਵਾਈ ਦੇ ਕਾਰਨ ਇਸ ਸਿੱਧੇ ਰਾਹ ਨੂੰ ਨਾ ਦੇਖ ਸਕੇ ਤਾਂ ਇਹ ਓਹਨਾਂ ਦੀ ਆਪਣੀ ਭੁੱਲ ਸੀ ਅਤੇ ਘ੍ਰਿਣਾ ਤੇ ਦੁਸ਼ਮਣੀ ਦੇ ਬੀਜ ਜੋ ਓਹਨਾਂ ਨੇ ਬੀਜੇ ਸਨ, ਓਹਨਾਂ ਦੀ ਫਸਲ ਕਟਣ ਦੇ ਓਹ ਜ਼ਰੂਰ ਹਕਦਾਰ ਹਨ।"

ਇਸੇ ਤਰ੍ਹਾਂ ਪ੍ਰਸਿੱਧ ਅੰਗਰੇਜ਼ੀ ਅਖ਼ਬਾਰ 'ਸਟੇਟਸਮੈਨ' ਦਿੱਲੀ (੧੨ ਫਰਵਰੀ ੧੯੪੯) ਵਿਚ ਇਕ ਵਿਦਵਾਨ ਨੇ ਜਮਾਤ ਅਹਿਮਦੀਆ ਸੰਬੰਧੀ ਆਪਣੇ ਵਿਚਾਰ ਇਸ ਪਰਕਾਰ ਪਰਗਟ ਕੀਤੇ ਹਨ ਕਿ :—

"ਕਾਦੀਆਨ ਦੇ ਪਵਿੱਤਰ ਸ਼ਹਿਰ ਵਿਚ ਇਕ ਹਿੰਦੁਸਤਾਨੀ ਪੈਗੰਬਰ ਪੈਦਾ ਹੋਇਆ, ਜਿਸ ਨੇ ਆਪਣੇ ਵਾਤਾਵਰਨ ਨੂੰ ਨੇਕੀ ਅਤੇ ਉੱਚੇ ਆਚਰਨ ਨਾਲ ਭਰ ਦਿੱਤਾ। ਏਹ ਗੁਣ ਉਸ ਦੇ ਲੱਖਾਂ ਮੰਨਣ ਵਾਲਿਆਂ ਵਿਚ ਵੀ ਪਾਏ ਜਾਂਦੇ ਹਨ। ਅਹਿਮਦੀਆ ਜਮਾਤ ਦਾ ਦ੍ਰਿਸ਼ਟੀਕੋਣ ਉਸਾਰੂ ਅਤੇ ਇਸਦਾ ਰਵੱਈਆ ਵਿਧਾਨ ਦੀ ਪਾਬੰਦੀ ਹੈ। ਇਹ ਇੱਕੋ ਇਕ ਜਮਾਤ ਹੈ, ਜੋ ਅਦਾਲਤਾਂ ਦੇ ਰੀਕਾਰਡ ਵਿਚ ਜੁਰਮਾਂ



Digitized by Panjab Digital Library | www.panjabdigilib.org

ਤੋਂ ਪਾਕ ਸਿੱਧ ਹੁੰਦੀ ਹੈ। ਪਿਛਲੇ ਫ਼ਿਰਕੂ ਫ਼ਸਾਦਾਂ (੧੯੪੭) ਵਿਚ ਵੀ ਅਹਿਮਦੀਆਂ ਨੇ ਆਪਣੇ ਹੱਥ ਮਾਰ ਧਾੜ ਤੋਂ ਸਾਫ਼ ਰੱਖੇ। ਇਹ ਸਭ ਕੁਝ ਏਹਨਾਂ ਦੇ ਧਾਰਮਿਕ ਆਗੂ ਦੀ ਸ਼ੁਭ ਸਿੱਖਿਆ ਬਿਨਾਂ ਨਹੀਂ ਸੀ ਹੋ ਸਕਦਾ। ਕਾਦੀਆਨ ਦੇ ਮੌਜੂਦਾ ਖ਼ਲੀਫ਼ਾ ਸ੍ਰੀ ਮਿਰਜ਼ਾ ਬਸ਼ੀਰੁੱਦੀਨ ਮਹਿਮੂਦ ਅਹਿਮਦ ਸਾਹਿਬ ਪ੍ਰੇਮ ਤੇ ਨਿਮਰਤਾ ਦਾ ਸੋਮਾ ਹਨ।"

"ਬਹੁਤ ਘਟ ਵਿਅਕਤੀਆਂ ਨੇ ਮੁਸਲਮਾਨਾਂ ਤੇ ਅਜਿਹਾ ਪਰਭਾਵ ਪਾਇਆ ਹੈ ਜਿਹਾ ਕਿ ਸ੍ਰੀ ਮਿਰਜ਼ਾ ਗ਼ੁਲਾਮ ਅਹਿਮਦ ਸਾਹਿਬ ਨੇ, ਆਪ ਦੀ ਮਹਾਨਤਾ ਦਾ ਅਨੁਮਾਨ, ਆਪ ਦੀ ਵਿਅਕਤੀ, ਵਿਚਾਰ ਅਤੇ ਸਿੱਖਿਆ ਦੇ ਵਿਰੋਧੀ ਪ੍ਰਚਾਰ ਦੀ ਸਖ਼ਤੀ ਤੋਂ ਲਾਇਆ ਜਾ ਸਕਦਾ ਹੈ। ਪੁਰਾਣੇ ਅਕੀਦੇ (ਵਿਚਾਰਾਂ) ਦੇ ਮੁਸਲਮਾਨਾਂ ਨੂੰ ਇਸ ਗੱਲ ਦਾ ਡਰ ਸੀ ਕਿ ਓਹਨਾਂ ਦੇ ਦ੍ਰਿਸ਼ਟੀਕੋਣ ਰਖਣ ਵਾਲਿਆਂ ਦੀ ਗਿਣਤੀ (ਅਹਿਮਦੀਆਂ ਨਾਲ ਰਲਣ ਕਰਕੇ) ਘਟਦੀ ਜਾਏਗੀ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਅਮਨ ਤੇ ਮਨੁੱਖਤਾ ਦੇ ਲਾਭ ਲਈ, ਇਸ ਖ਼ਾਲਸ ਹਿੰਦੁਸਤਾਨੀ ਜਮਾਤ ਨੂੰ ਅੱਖੋਂ ਉਹਲੇ ਨਾ ਕਰੇ। ਕਿਉਂ ਜੋ ਯੋਗ ਸਮੇਂ ਤੇ ਸਾਡਿਆਂ ਸੰਬੰਧਾਂ ਨੂੰ ਇਸਲਾਮੀ ਸੰਸਾਰ ਨਾਲ ਮਜ਼ਬੂਤ ਕਰਨ ਅਤੇ ਭਾਰਤ ਦੀ ਮਹਾਨਤਾ ਨੂੰ ਉੱਚਿਆਂ ਕਰਨ ਵਿਚ ਇਹ ਵੱਡਾ ਭਾਗ ਅਦਾ ਕਰੇਗੀ।"

ਇਸੇ ਤਰ੍ਹਾਂ ਮਾਨਯੋਗ ਡਾਕਟਰ ਸ਼ੰਕਰ ਦਾਸ ਮਹਿਰਾ ਜੀ ਨਾਜ਼ਿਰ ਸਾਹਿਬ ਅਮੂਰ ਆਮਾ ਕਾਦੀਆਨ ਨੂੰ ਆਪਣੇ ਇਕ ਪੱਤਰ (੨੯ ਦਸੰਬਰ ੧੯੪੯) ਵਿਚ ਲਿਖਦੇ ਹਨ ਕਿ :—

"ਇਹ ਮਨੁੱਖ ਜਾਤੀ ਦੇ ਭੈੜੇ ਭਾਗ ਹਨ ਕਿ ਜਦੋਂ ਵੀ



Digitized by Panjab Digital Library | www.panjabdigilib.org

ਕੋਈ ਅੰਦੋਲਨ ਉਸ ਦੀ ਉੱਨਤੀ ਅਤੇ ਭਲਿਆਈ ਲਈ ਕੀਤਾ ਗਿਆ, ਉਸ ਨੇ ਉਸਦੀ ਵਿਰੋਧਤਾ ਕੀਤੀ। ਇਹੀ ਹਾਲ ਅਹਿਮਦੀਆ ਜਮਾਤ ਦਾ ਹਿੰਦੁਸਤਾਨ ਵਿਚ ਹੋਇਆ। ਹਿੰਦੁਸਤਾਨੀਆਂ ਨੇ ਇਸ ਗੱਲ ਦਾ ਖ਼ਿਆਲ ਨਹੀਂ ਕੀਤਾ ਕਿ ਅਹਿਮਦੀਆ ਜਮਾਤ ਨੂੰ ਅਪ-ਣਾਉਣ ਨਾਲ ਓਹ ਸਿਆਸੀ ਤੌਰ ਤੇ ਭਾਰਤ ਦੀਆਂ ਦੋ ਵੱਡੀਆਂ ਜਾਤੀਆਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕੱਠਾ ਕਰਨ ਦਾ ਕਾਰਨ ਬਣਨਗੇ। ਅਤੇ ਇਸ ਤਰ੍ਹਾਂ ਮੱਧ ਪੂਰਬ ਅਤੇ ਅਫ਼ਰੀਕਾ ਵਿਚ ਅੱਡੋ ਅੱਡ ਸਿਆਸੀ ਹਾਲਤਾਂ ਦੇ ਹੁੰਦਿਆਂ ਹੋਇਆਂ ਵੀ ਇਕ ਅਜਿਹੀ ਜਾਤੀ ਹੋਂਦ ਵਿਚ ਆ ਜਾਵੇਗੀ ਜਿਸ ਨਾਲ ਸੰਸਾਰ ਦੇ ਅਮਨ ਲਈ ਪਰਭਾਵਸ਼ਾਲੀ ਕੰਮ ਕਰਨ ਦੇ ਸਾਮਾਨ ਪੈਦਾ ਹੋਣਗੇ। ਮੈਂ ਅਹਿਮਦੀਆ ਜਮਾਤ ਨੂੰ ਕਈ ਕਾਰਨਾਂ ਕਰਕੇ ਪਸੰਦ ਕਰਦਾ ਹਾਂ। ਮੈਨੂੰ ਇਹ ਅਹਿਮਦੀਆ ਤਹਿਰੀਕ ਨਿਰੋਲ ਸੁਦੇਸ਼ੀ ਦਿਸਦੀ ਹੈ। ਇਸ ਉੱਚ ਕੋਟੀ ਦੀ ਜਮਾਤ ਦੇ ਮੋਢੀ ਇਕ ਭਾਰਤੀ ਸਨ। ਅਹਿਮਦੀਆਂ ਦਾ ਪਵਿੱਤਰ ਕੇਂਦਰ ਕਾਦੀਆਨ ਵੀ ਭਾਰਤ ਵਿਚ ਹੀ ਹੈ। ਮੁਸਲ-ਮਾਨਾਂ ਵਿਚ ਅਹਿਮਦੀਅਤ ਦੇ ਫੈਲਣ ਨਾਲ ਭਾਰਤ ਨੂੰ ਮਜ਼ਬੂਤੀ ਹਾਸਲ ਹੋਵੇਗੀ। ਮੈਂ ਅਹਿਮਦੀਆਂ ਨੂੰ ਸਦਾ ਸ਼ਰੀਫ਼, ਉੱਚੇ ਆਚਰਣ ਵਾਲੇ ਅਤੇ ਉਸਾਰੂ ਦ੍ਰਿਸ਼ਟੀਕੋਣ ਰੱਖਣ ਵਾਲੇ ਹੀ ਵੇਖਿਆ ਹੈ ਅਤੇ ਇਹ ਅਜਿਹੀਆਂ ਵਿਸ਼ੇਸ਼ਤਾਈਆਂ ਹਨ, ਜੋ ਕੇਵਲ ਏਹਨਾਂ ਵਿਚ ਹੀ ਪਾਈਆਂ ਜਾਂਦੀਆਂ ਹਨ।"

————



Digitized by Panjab Digital Library | www.panjabdigilib.org

# ਜਮਾਤ ਅਹਿਮਦੀਆ ਦਾ ਭਵਿੱਖਤ

ਸਾਰੇ ਜਗ ਦੇ ਅੱਡ ਅੱਡ ਦੇਸ਼ਾਂ ਵਿਚ ਵਸਣ ਵਾਲੇ — ਸਮੂੰਹ ਅਹਿਮਦੀ ਮੁਸਲਮਾਨ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੀਆਂ ਪੇਸ਼ਗੋਈਆਂ ਦੇ ਆਧਾਰ ਤੇ, ਇਹ ਨਿਸਚਾ ਰਖਦੇ ਹਨ ਕਿ ਜਮਾਤ ਅਹਿਮਦੀਆ ਦਾ ਭਵਿੱਖਤ ਵਡਾ ਸ਼ਾਨਦਾਰ ਤੇ ਉੱਜਲ ਹੈ ਅਤੇ ਆਉਣ ਵਾਲੇ ਯੁਗ ਵਿਸ ਸਾਰੇ ਸੰਸਾਰ ਵਿਚ ਅਹਿਮਦੀਅਤ ਨੂੰ ਵਿਸ਼ੇਸ਼ ਥਾਂ ਮਿਲਣ ਵਾਲੀ ਹੈ। ਕੀ ਰੂਸੀ ਤੇ ਕੀ ਜਾਪਾਨੀ, ਕੀ ਜਰਮਨ ਤੇ ਕੀ ਡਚ, ਕੀ ਅਮਰੀਕਨ ਤੇ ਕੀ ਅਫ਼ਰੀਕਨ, ਕੀ ਈਰਾਨੀ ਤੇ ਕੀ ਅਫ਼ਗਾਨੀ, ਸਾਰੇ ਜਗ ਦੇ ਅੱਡ ਅੱਡ ਦੇਸ਼ਾਂ ਦੇ ਵਸਨੀਕ ਤੇ ਵੱਖ ਵੱਖ ਜ਼ਾਤੀਆਂ ਅਤੇ ਧਰਮਾਂ ਨਾਲ ਸੰਬੰਧਤ ਲੋਕ, ਅਹਿਮਦੀਅਤ ਦੇ ਝੰਡੇ ਥੱਲੇ ਆ ਕੇ ਹੀ ਸੁੱਖ ਪ੍ਰਾਪਤ ਕਰਨਗੇ ਅਤੇ ਇਹੋ ਹੀ ਇਕ ਅਜਿਹਾ ਧਰਮ ਹੋਵੇਗਾ ਜੋ ਸਾਰੇ ਸੰਸਾਰ ਵਿਚ ਸਤਿਕਾਰਿਆ ਜਾਵੇਗਾ। ਇਸ ਬਾਰੇ ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਈਸ਼ਵਰੀ ਗਿਆਨ ਦੇ ਆਧਾਰ ਤੇ ਇਹ ਫ਼ਰਮਾਇਆ ਹੈ ਕਿ :—

> "ਹੇ ਸਰਬਤ ਸਜਣੋ ! ਸੁਣ ਲਓ ਕਿ ਇਹ ਉਸ ਦੀ ਪੇਸ਼ਗੋਈ ਹੈ ਕਿ ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਸਾਜੇ ਹਨ। ਉਹ ਆਪਣੀ ਇਸ ਜਮਾਤ ਨੂੰ ਸਮੂੰਹ ਦੇਸ਼ਾਂ ਵਿਚ ਫੈਲਾ ਦੇਵੇਗਾ ਅਤੇ ਉਕਤੀਆਂ ਤੇ ਯੁਕਤੀਆਂ ਰਾਹੀਂ ਸਭ ਤੇ ਇਸ ਨੂੰ ਪਰਬਲ ਕਰ ਦੇਵੇਗਾ। ਉਹ ਦਿਨ ਆ ਰਹੇ ਹਨ; ਸਗੋਂ ਬਹੁਤ ਨੇੜੇ ਹਨ ਕਿ ਸੰਸਾਰ ਵਿਚ ਕੇਵਲ ਇੱਕੋ ਹੀ ਧਰਮ ਸਤਿਕਾਰਿਆ ਜਾਵੇਗਾ। ਪ੍ਰਭੂ ਇਸ ਧਰਮ ਨੂੰ ਤੇ ਇਸ ਜਮਾਤ



Digitized by Panjab Digital Library | www.panjabdigilib.org

ਨੂੰ ਵੱਡੀ ਬਰਕਤ ਬਖਸ਼ੇਗਾ......ਸਾਰੇ ਸੰਸਾਰ ਦਾ ਇੱਕੋ ਹੀ ਧਰਮ ਹੋਵੇਗਾ ਤੇ ਇੱਕੋ ਹੀ ਆਗੂ ਹੋਵੇਗਾ, ਮੈਂ ਤਾਂ ਇਕ ਬੀਜ ਬੀਜਣ ਵਾਸਤੇ ਆਇਆ ਹਾਂ। ਸੋ ਮੇਰੇ ਹੱਥੀਂ ਉਹ ਬੀਜ ਬੀਜਿਆ ਗਿਆ ਹੈ ਤੇ ਹੁਣ ਉਹ ਵਧੇਗਾ ਤੇ ਫੁੱਲੇਗਾ, ਕੋਈ ਨਹੀਂ ਜੋ ਇਸ ਨੂੰ ਰੋਕ ਸਕੇ।"

(ਤਜ਼ਕਰਾ ਸ਼ਹਾਦਤੈਨ, ਪੰਨਾ ੬੪)

ਇਕ ਹੋਰ ਥਾਂ ਆਪ ਨੇ ਆਪਣੀ ਜਮਾਤ ਬਾਰੇ ਇਹ ਪੇਸ਼ਗੋਈ ਕੀਤੀ ਹੈ ਕਿ :—

"ਪ੍ਰਭੂ ਨੇ ਮੈਨੂੰ ਕਈ ਵਾਰ ਖ਼ਬਰ ਦਿੱਤੀ ਹੈ ਕਿ ਉਹ ਮੈਨੂੰ ਵੱਡੀ ਮਹਾਨਤਾ ਬਖਸ਼ੇਗਾ ਤੇ ਮੇਰੀ ਜਮਾਤ ਨੂੰ ਸਾਰੇ ਜਗ ਵਿਚ ਪਸਾਰ ਦੇਵੇਗਾ, ਅਰਥਾਤ ਸਾਰੇ ਮਤਾਂ ਉੱਤੇ ਮੇਰੇ ਮੱਤ ਨੂੰ ਪਰਬਲ ਕਰ ਦੇਵੇਗਾ। ਮੇਰੀ ਜਮਾਤ ਦੇ ਲੋਕ ਇਲਮ ਤੇ ਗਿਆਨ ਵਿਚ ਕਮਾਲ ਪ੍ਰਾਪਤ ਕਰ ਲੈਣਗੇ ਅਤੇ ਆਪਣੀ ਸੱਚਾਈ ਦੇ ਨੂਰ, ਦਲੀਲਾਂ ਤੇ ਚਮਤਕਾਰਾਂ ਰਾਹੀਂ ਸਭ (ਵਿਰੋਧੀਆਂ) ਦੇ ਮੂੰਹ ਬੰਦ ਕਰ ਦੇਣਗੇ ਅਤੇ ਹਰੇਕ ਜਾਤੀ ਇਸ ਸੋਮੇਂ ਤੋਂ ਪਾਣੀ ਪੀਵੇਗੀ। ਇਹ ਜਮਾਤ ਵੱਡੇ ਜ਼ੋਰ ਨਾਲ ਵਧੇਗੀ ਤੇ ਫੁੱਲੇਗੀ, ਏਥੋਂ ਤਕ ਕਿ ਸਾਰੇ ਜਗ ਵਿਚ ਵਿਚਰ ਜਾਏਗੀ। ਬਹੁਤ ਸਾਰੀਆਂ ਰੋਕਾਂ ਪੈਦਾ ਹੋਣਗੀਆਂ ਤੇ ਕਸ਼ਟ ਵੀ ਆਉਣਗੇ ਪਰ ਪ੍ਰਭੂ ਆਪ ਓਹਨਾਂ ਸਭਨਾਂ ਨੂੰ ਵਿਚਾਲਿਓਂ ਹਟਾ ਦੇਵੇਗਾ ਤੇ ਆਪਣੇ ਬਚਨ ਨੂੰ ਪੂਰਾ ਕਰ ਦੇਵੇਗਾ। ਪ੍ਰਭੂ ਨੇ ਮੈਨੂੰ ਸੰਬੋਧਨ ਕਰ ਕੇ ਇਹ ਫ਼ਰਮਾਇਆ ਹੈ ਕਿ :—

"ਮੈਂ ਤੈਨੂੰ ਬਰਕਤ ਤੇ ਬਰਕਤ ਦੇਵਾਂਗਾ ਇੱਥੋਂ ਤਕ ਕਿ ਬਾਦਸ਼ਾਹ ਤੇਰੇ ਕਪੜਿਆਂ ਤੋਂ ਬਰਕਤ ਢੂੰਡਣਗੇ।"



Digitized by Panjab Digital Library | www.panjabdigilib.org

ਸੋ ਹੇ ਸੁਣਨ ਵਾਲਿਓ ! ਏਹਨਾਂ ਗੱਲਾਂ ਨੂੰ ਯਾਦ ਰੱਖੋ ਤੇ ਏਹਨਾਂ ਭਵਿੱਖਤ ਬਚਨਾਂ ਨੂੰ ਆਪਣੇ ਸੰਦੂਕਾਂ ਵਿਚ ਸੰਭਾਲ ਰੱਖੋ ਕਿ ਇਹ ਪ੍ਰਭੂ ਦੇ ਬਚਨ ਹਨ, ਜੋ ਇਕ ਦਿਨ ਜ਼ਰੂਰ ਪੂਰੇ ਹੋ ਕੇ ਰਹਿਣਗੇ।"

(ਤਜੱਲੀਆਤਿ ਇਲਾਹੀਆ, ਪੰਨਾ ੨੧)

ਇਸੇ ਤਰ੍ਹਾਂ ਆਪ ਨੇ ਆਪਣੀ ਇਕ ਹੋਰ ਪੁਸਤਕ ਵਿਚ ਆਪਣੇ ਅਕਾਲ ਚਲਾਣੇ ਦੀ ਖ਼ਬਰ ਦਿੰਦਿਆਂ ਹੋਇਆਂ ਆਪਣੀ ਜਮਾਤ ਨੂੰ ਸੰਬੋਧਨ ਕਰ ਕੇ ਇਹ ਤਸੱਲੀ ਦਿੱਤੀ ਸੀ ਕਿ :—

"ਇਹ ਖ਼ਿਆਲ ਨਾ ਕਰੋ ਕਿ ਪ੍ਰਭੂ ਤੁਹਾਨੂੰ ਨਸ਼ਟ ਕਰ ਦੇਵੇਗਾ, ਤੁਸੀਂ ਪ੍ਰਭੂ ਦੇ ਹੱਥ ਦਾ ਇਕ ਬੀਜ ਹੋ, ਜੋ ਧਰਤੀ ਤੇ ਬੀਜਿਆ ਗਿਆ ਹੈ। ਪ੍ਰਭੂ ਫ਼ਰਮਾਉਂਦਾ ਹੈ ਕਿ ਇਹ ਬੀਜ ਵਧੇਗਾ, ਫੁੱਲੇਗਾ ਤੇ ਹਰ ਪਾਸੇ ਇਸ ਦੀਆਂ ਟਹਿਣੀਆਂ ਨਿਕਲ ਆਉਣਗੀਆਂ ਤੇ ਇਕ ਮਹਾਨ ਵੱਡਾ ਰੁੱਖ ਬਣ ਜਾਵੇਗਾ। ਸੋ ਬਰਕਤ ਵਾਲਾ ਹੈ, ਉਹ ਜੋ ਪ੍ਰਭੂ ਦੀ ਗੱਲ ਤੇ ਭਰੋਸਾ ਕਰੇ।"

(ਅੱਲਵਸੀਅਤ, ਪੰਨਾ ੧੧)

ਸੋ ਹਰੇਕ ਅਹਿਮਦੀ, ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਦੀਆਂ ਏਹਨਾਂ ਪੇਸ਼ਗੋਈਆਂ ਤੇ ਪੂਰਨ ਵਿਸ਼ਵਾਸ ਰਖਦਾ ਹੈ ਤੇ ਇਸੇ ਯਕੀਨ ਭਰੇ ਦਿਲ ਨਾਲ ਜਗ ਵਿਚ ਅਹਿਮੀਅਤ ਦਾ ਪ੍ਰਚਾਰ ਕਰ ਰਿਹਾ ਹੈ।

ਪਿਆਰੇ ਸਿੱਖ ਵੀਰੋ ਅਤੇ ਪਤਿਵੰਤੇ ਸਜਣੋ ! ਆਪ ਦੀ ਸੇਵਾ ਵਿਚ ਅਹਿਮਦੀਆ ਜਮਾਤ ਦੇ ਸੰਖੇਪ ਹਾਲ ਵਰਨਣ ਕੀਤੇ ਗਏ ਹਨ। ਇਹ ਵੱਡੀ ਖੁਸ਼ੀ ਦੀ ਗੱਲ ਹੈ ਕਿ ਵਰਤਮਾਨ ਯੁਗ ਦਾ ਸੁਧਾਰਕ ਪੰਜਾਬ ਦੀ ਪਵਿੱਤਰ ਧਰਤੀ, ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੂਹਾਨੀਅਤ ਦਾ ਗੀਤ ਗਾਇਆ ਸੀ, ਪੈਦਾ ਹੋਇਆ ਤੇ



Digitized by Panjab Digital Library | www.panjabdigilib.org

ਉਸ ਦੇ ਰਾਹੀਂ ਜੀਉਂਦੇ ਜਾਗਦੇ ਪ੍ਰਭੂ ਤੇ ਧਰਮ ਦਾ ਯਥਾਰਥਕ ਰੂਪ ਸਾਰੇ ਸੰਸਾਰ ਅੱਗੇ ਰੱਖਿਆ ਗਿਆ, ਸਾਡੇ ਦੇਸ਼ ਤੋਂ ਬਾਹਰ ਵੱਡੇ ਵੱਡੇ ਵਿਦਵਾਨ ਤੇ ਫ਼ਲਾਸਫ਼ਰ ਇਸ ਪਵਿੱਤਰ ਅਰਸ਼ੀ ਆਵਾਜ਼ ਅਤੇ ਸਿੱਖਿਆ ਨੂੰ ਸਵੀਕਾਰ ਕਰ ਕੇ ਆਪਣਿਆਂ ਹਿਰਦਿਆਂ ਨੂੰ ਪਵਿੱਤਰ ਤੇ ਰੋਸ਼ਨ ਕਰ ਰਹੇ ਹਨ। ਸੋ ਅਸੀਂ ਜੋ ਇਸ ਅਰਸ਼ੀ ਆਵਾਜ਼ ਦੇ ਪਹਿਲੇ ਸੰਬੋਧਤ ਹਾਂ, ਇਸ ਗੱਲ ਦੇ ਵਧੇਰੇ ਅਧਿਕਾਰੀ ਹਾਂ ਕਿ ਪ੍ਰਭੂ ਦੀ ਇਸ ਆਵਾਜ਼ ਨੂੰ ਸਵੀਕਾਰ ਕਰੀਏ ਤੇ ਲੋਕ-ਪ੍ਰਲੋਕ ਦੀਆਂ ਬਰਕਤਾਂ ਪ੍ਰਾਪਤ ਕਰੀਏ।

ਪਿਆਰੇ ਮਿਤਰੋ! ਅੱਗੇ ਵਧੋ ਅਤੇ ਪ੍ਰਭੂ ਦੇ ਇਸ ਸੁਧਾਰਕ ਨੂੰ ਸਵੀਕਾਰ ਕਰਕੇ ਓਹਨਾਂ ਜ਼ਿੰਮੇਵਾਰੀਆਂ ਨੂੰ ਪੂਰਾ ਕਰੋ, ਜਿਨ੍ਹਾਂ ਦੇ ਪੂਰਾ ਕਰਨ ਨਾਲ ਪ੍ਰਭੂ ਦਾ ਸੱਚਾ ਗਿਆਨ ਤੇ ਹਾਰਦਿਕ ਪਰਸੰਨਤਾ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਵਾਹਿਗੁਰੂ ਆਪ ਦਾ ਸਹਾਈ ਹੋਵੇ।

ਆਪ ਦਾ ਸ਼ੁਭ ਚਿੰਤਕ :—

ਮਿਰਜ਼ਾ ਵਸੀਮ ਅਹਿਮਦ

ਨਾਜ਼ਿਰ ਦਾਅਵਤੋ ਤਬਲੀਗ,

ਕਾਦੀਆਨ (ਪੰਜਾਬ)





Digitized by Panjab Digital Library | www.panjabdigilib.org

